# ਸ੍ਰੀ ਗੁਰੂ ਅੰਗਦ ਦੇਵ
# ਗੁਰ ਚੇਲਾ, ਚੇਲਾ ਗੁਰੂ

ਸੰਪਾਦਕ
ਡਾ. ਗੁਰਨਾਮ ਕੌਰ
ਡਾ. ਰਣਜੀਤ ਸਿੰਘ ਘੁੰਮਣ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ੍ਰੀ ਗੁਰੂ ਅੰਗਦ ਦੇਵ
# ਗੁਰ ਚੇਲਾ, ਚੇਲਾ ਗੁਰੂ


ਸੰਪਾਦਕ

ਡਾ. ਗੁਰਨਾਮ ਕੌਰ

ਡਾ. ਰਣਜੀਤ ਸਿੰਘ ਘੁੰਮਣ





ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ ਪਟਿਆਲਾ





SRI GURU ANGAD DEV : GUR CHELA, CHELA GURU *(Punjabi)*

*edited by*

Dr. GURNAM KAUR
Dr. RANJIT SINGH GHUMAN

ISBN 81-7380-978-X

2007
ਕਾਪੀਆਂ : 500
ਕੀਮਤ : 80.00

ਪਲੈਟੀਨਮ ਕੰਪਿਊਟਰਜ਼, ਪਟਿਆਲਾ

ਡਾ. ਪਰਮ ਬਖਸ਼ੀਸ਼ ਸਿੰਘ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ ਪ੍ਰਕਾਸ਼ਿਤ ਅਤੇ ਯੂਨੀਵਰਸਿਟੀ ਪ੍ਰੈਸ ਪਟਿਆਲਾ ਵਿਖੇ ਛਾਪੀ ਗਈ।

# ਦੋ ਸ਼ਬਦ

*ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿ ਪੁਰੇ ਨੋ ਆਇਆ।*
*ਚੜ੍ਹੇ ਸਵਾਈ ਦਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ।*
*ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾਂ ਦੇ ਦੁਖ ਸਬਾਇਆ।*
*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ।*
*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।*
*ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।*
*ਕਾਇਆ ਪਲਟਿ ਸਰੂਪੁ ਬਣਾਇਆ॥*

ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਵਿੱਚ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਤੋਂ ਬਾਅਦ ਕਰਤਾਰਪੁਰ ਵਿੱਚ ਗੁਰਮਤਿ ਪਰਚਾਰ ਕੇਂਦਰ ਸਥਾਪਤ ਕਰਕੇ ਨਾਮ ਸਿਮਰਨ ਵਾਲੇ ਪਾਸੇ ਲਾਉਣ ਦੀ ਗੱਲ ਕਰਦਿਆਂ ਦੱਸਿਆ ਹੈ ਕਿ ਦਸਾਂ ਦਿਸ਼ਾਵਾਂ ਵਿੱਚ ਗੁਰੂ ਨਾਨਕ ਦੇਵ ਜੀ ਦਾ ਪ੍ਰਚਾਰ ਖੂਬ ਫੈਲ ਰਿਹਾ ਸੀ। ਗੁਰੂ ਨਾਨਕ ਨੇ ਦ੍ਰਿੜ ਕਰਵਾਇਆ ਕਿ ਅਕਾਲ ਪੁਰਖ ਦਾ ਨਾਮ ਹਰ ਤਰ੍ਹਾਂ ਦੇ ਸੁੱਖਾਂ ਦਾ ਖਜ਼ਾਨਾ ਹੈ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿੱਚ ਨਿਰਮਲ ਪੰਥ ਚਲਾ ਕੇ ਆਪਣਾ ਨਾਮ ਰੌਸ਼ਨ ਕੀਤਾ। ਆਪਣੇ ਜੀਉਂਦੇ ਜੀਅ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਗੁਰਿਆਈ ਦਾ ਸਿਹਰਾ ਦਿੱਤਾ ਅਤੇ ਆਪਣੀ ਜੋਤ ਭਾਈ ਲਹਿਣੇ ਵਿੱਚ ਰੱਖ ਕੇ ਉਨ੍ਹਾਂ ਨੂੰ ਆਪਣਾ ਸਰੂਪ ਬਣਾ ਲਿਆ। ਸਾਰੇ ਸੰਸਾਰ ਵਾਸਤੇ ਇਹ ਬੜਾ ਅਚਰਜ ਖੇਲ ਸੀ ਕਿ ਗੁਰੂ ਵਲੋਂ ਚੇਲੇ ਨੂੰ ਗੁਰਗੱਦੀ ਦਿੱਤੀ ਗਈ।

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਨੂੰ ਦੂਰ ਨੇੜੇ ਫੈਲਾਇਆ ਅਤੇ ਕਰਤਾਰਪੁਰ ਛੱਡ ਕੇ ਖਡੂਰ ਸਾਹਿਬ ਜਾ ਕੇ ਗੁਰਮਤਿ ਦੀ ਚੜ੍ਹਤ ਲਈ ਸਿਧਾਂਤ ਦੇ ਨਾਲ ਨਾਲ ਬੜਾ ਵੱਡਾ ਅਮਲੀ ਯੋਗਦਾਨ ਵੀ ਪਾਇਆ। ਬਾਣੀ ਦੇ ਪ੍ਰਚਾਰ ਲਈ ਗੁਰਮੁਖੀ ਲਿਪੀ ਪ੍ਰਚਲਿਤ ਕੀਤੀ ਅਤੇ ਵਿੱਦਿਆ ਦਾ ਚਾਨਣ ਫੈਲਾਉਣ ਲਈ ਆਪ ਗੁਰਮੁਖੀ ਲਿਪੀ ਦੇ ਬਾਲਬੋਧ ਤਿਆਰ ਕੀਤੇ ਅਤੇ ਛੋਟੇ ਬੱਚਿਆਂ ਨੂੰ ਪੜ੍ਹਨਾ ਲਿਖਣਾ ਸਿਖਾਉਣ ਲਈ ਉਚੇਚਾ ਧਿਆਨ ਦਿੱਤਾ। ਸਿੱਖ ਕੌਮ ਦੀ ਮਾਨਸਿਕ ਪ੍ਰਬੁੱਧਤਾ ਅਤੇ ਵਿਕਾਸ ਲਈ ਇਹ ਬੜਾ ਵੱਡਾ ਕੰਮ ਸੀ। ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇ ਚਰਨਾਂ ਵਿੱਚ ਰਹਿ ਕੇ ਇੱਕ ਅਨੁਭਵੀ ਸਖਸ਼ੀਅਤ ਦੇ ਮਾਲਕ ਬਣ ਗਏ ਸਨ, ਇਸ ਲਈ ਉਨ੍ਹਾਂ ਨੂੰ ਇਹ ਅਹਿਸਾਸ ਸੀ ਕਿ ਮਾਨਸਿਕ ਵਿਕਾਸ ਦੇ ਨਾਲ ਨਾਲ ਸਰੀਰ ਦਾ ਤੰਦਰੁਸਤ ਹੋਣਾ ਵੀ ਬਹੁਤ ਜ਼ਰੂਰੀ ਹੈ। ਉਹੀ ਮਨੁੱਖ ਪੂਰਨਤਾ ਵੱਲ ਕਦਮ ਪੁੱਟ ਸਕਦਾ ਹੈ ਜਿਸਦਾ ਸਰੀਰਕ ਅਤੇ ਮਾਨਸਿਕ ਵਿਕਾਸ ਸੰਤੁਲਿਤ ਰੂਪ ਵਿੱਚ ਹੋਇਆ ਹੋਵੇ। ਇਸ ਲਈ ਉਨ੍ਹਾਂ ਨੇ ਪ੍ਰੰਪਰਿਕ ਖੇਡਾਂ ਵੱਲ ਉਚੇਚਾ ਧਿਆਨ ਦਿੱਤਾ ਅਤੇ ਅਖਾੜਿਆਂ ਦੀ

ਸਥਾਪਨਾ ਕੀਤੀ। ਉਹ ਆਪ ਸ਼ਾਮ ਦੇ ਸਮੇਂ ਬੱਚਿਆਂ ਨਾਲ ਉਚੇਚੇ ਤੌਰ ਤੇ ਖੇਡਾਂ ਵਿੱਚ ਸ਼ਾਮਿਲ ਹੁੰਦੇ ਸਨ ਕਿਉਂਕਿ ਉਨ੍ਹਾਂ ਨੂੰ ਇਹ ਅਹਿਸਾਸ ਸੀ ਕਿ ਬੱਚੇ ਕੌਮ ਦਾ ਭਵਿੱਖ ਹੁੰਦੇ ਹਨ।

ਸੰਨ 2004 ਦਾ ਵਰ੍ਹਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਕਾਸ਼ ਦਾ 500 ਸਾਲਾ ਵਰ੍ਹਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਗੁਰੂ ਅੰਗਦ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਵਰ੍ਹੇ ਨਾਲ ਸੰਬੰਧਿਤ ਬਹੁਤ ਸਾਰੇ ਪ੍ਰੋਗਰਾਮ ਉਲੀਕੇ ਸਨ, ਜਿਨ੍ਹਾਂ ਵਿੱਚੋਂ ਇਕ ਉਨ੍ਹਾਂ ਦੀ ਸਖਸ਼ੀਅਤ,ਯੋਗਦਾਨ ਅਤੇ ਬਾਣੀ ਨਾਲ ਸੰਬੰਧਿਤ ਇੱਕ ਰੋਜ਼ਾ ਸੈਮੀਨਾਰ 29 ਅਕਤੂਬਰ, 2004 ਨੂੰ ਡਾ. ਰਣਜੀਤ ਸਿੰਘ ਘੁੰਮਣ, ਡੀਨ ਕਾਲਜ ਵਿਕਾਸ ਕਾਉਂਸਲ ਦੀ ਕਨਵੀਨਰਸ਼ਿਪ ਅੰਦਰ ਡਾ. ਗੁਰਨਾਮ ਕੌਰ ਮੁਖੀ, ਸੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਨਿਰੀਖਣ ਅਧੀਨ ਸਫਲਤਾ ਪੂਰਵਕ ਕਰਵਾਇਆ ਗਿਆ ਜਿਸ ਵਿੱਚ ਦੂਰੋਂ ਨੇੜਿਓਂ ਆ ਕੇ ਇਸ ਖੇਤਰ ਦੇ ਸਥਾਪਿਤ ਵਿਦਵਾਨਾਂ ਨੇ ਆਪਣੇ ਪਰਚੇ ਪੇਸ਼ ਕੀਤੇ। ਪਾਠਕਾਂ ਦੀ ਜਾਣਕਾਰੀ ਲਈ ਇਨ੍ਹਾਂ ਨੂੰ ਪੁਸਤਕ ਰੂਪ ਵਿੱਚ ਛਾਪ ਕੇ ਸਾਨੂੰ ਖੁਸ਼ੀ ਹੋ ਰਹੀ ਹੈ। ਮੈਂ ਆਸ ਕਰਦਾ ਹਾਂ ਕਿ ਵਿਦਵਾਨ ਅਤੇ ਵਿਦਿਆਰਥੀ ਇਸ ਤੋਂ ਭਰਪੂਰ ਫਾਇਦਾ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਵਰਨ ਸਿੰਘ ਬੋਪਾਰਾਏ
ਵਾਈਸ ਚਾਂਸਲਰ

# ਸੰਪਾਦਕੀ

ਸੰਨ 2004 ਦਾ ਵਰ੍ਹਾ ਜਿੱਥੇ 21 ਵੀਂ ਸਦੀ ਦਾ ਪਹਿਲਾ ਦਹਾਕਾ ਹੋਣ ਦੇ ਨਾਤੇ ਇੱਕ ਨਵੀਂ ਸਦੀ ਦੀ ਸ਼ੁਰੂਆਤ ਹੈ ਉਥੇ ਸਿੱਖ ਜਗਤ ਵਿੱਚ ਆਮ ਕਰਕੇ ਅਤੇ ਸਿੱਖ-ਧਰਮ-ਚਿੰਤਨ ਵਿੱਚ ਖਾਸ ਮਹੱਤਵਪੂਰਣ ਵਰ੍ਹਾ ਹੈ। ਇਹ ਵਰ੍ਹਾ ਗੁਰੂ ਅੰਗਦ ਦੇਵ ਜੀ ਦੇ ਪ੍ਰਕਾਸ਼ ਦਾ ਪੰਜ ਸੌ ਸਾਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਬਾਰ ਸਾਹਿਬ ਵਿੱਚ ਗੁਰੂ ਅਰਜਨ ਦੇਵ ਜੀ ਰਾਹੀਂ ਪਹਿਲੇ ਪ੍ਰਕਾਸ਼ ਦਾ ਚਾਰ ਸੌ ਸਾਲਾ ਅਤੇ ਵੱਡੇ ਅਤੇ ਛੋਟੇ ਸਾਹਿਬਜਾਦਿਆਂ ਸਮੇਤ ਮਾਤਾ ਗੁਜਰੀ ਦੀ ਸ਼ਹਾਦਤ ਦਾ ਤਿੰਨ ਸੌ ਸਾਲਾਂ ਦਾ ਵਰ੍ਹਾ ਹੈ। ਇਹ ਵਰ੍ਹਾ ਸਾਨੂੰ ਸਾਡੀ ਵਿਰਾਸਤ ਨੂੰ ਚੇਤਿਆਂ ਵਿੱਚ ਮੁੜ ਉਜਾਗਰ ਕਰਨ ਅਤੇ ਉਸ ਨਾਲ ਜੋੜਨ ਦਾ ਵਰ੍ਹਾ ਹੈ। ਗੁਰੂ ਅੰਗਦ ਦੇਵ, ਜਿਨ੍ਹਾਂ ਦਾ ਪਹਿਲਾ ਨਾਮ ਭਾਈ ਲਹਿਣਾ ਸੀ, ਨੂੰ ਗੁਰਗੱਦੀ ਦੇ ਕੇ ਗੁਰੂ ਨਾਨਕ ਦੇਵ ਜੀ ਨੇ ਸਿੱਖ ਇਲਹਾਮ ਦਾ ਅਮਲੀ ਪ੍ਰਕਾਸ਼ਨ ਕੀਤਾ ਕਿ ਕਿਸੇ ਵੀ ਪ੍ਰਾਪਤੀ ਲਈ ਮਨੁੱਖ ਨੂੰ ਉਸ ਦੇ ਯੋਗ ਹੋਣਾ ਪੈਂਦਾ ਹੈ। ਵਿਰਾਸਤ ਨੂੰ ਸੰਭਾਲਣ ਵਾਸਤੇ, ਉਸਦਾ ਵਾਰਿਸ ਹੋਣ ਲਈ ਕਸਵੱਟੀ ਯੋਗਤਾ-ਮੂਲਕ ਰੱਖੀ ਗਈ। ਬਲਵੰਡ ਅਤੇ ਸੱਤੇ ਨੇ ਰਾਗ ਰਾਮਕਲੀ ਵਿੱਚ ਇਸ ਸਿਧਾਂਤ ਵੱਲ ਇਸ਼ਾਰਾ ਕਰਦਿਆਂ ਹੋਇਆਂ ਕਿਹਾ ਹੈ :

*ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥*
*ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥*
*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*
*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥*

(ਗੁ.ਗ੍ਰੰ.ਸਾ.,ਪੰਨਾ 966)

ਸੱਤਾ ਤੇ ਬਲਵੰਡ ਆਪਣੀ ਵਾਰ ਵਿੱਚ ਇਸ ਗੱਲ ਵੱਲ ਇਸ਼ਾਰਾ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਨੇ ਆਪ ਉੱਚਾ ਸਥਾਨ ਬਖਸ਼ਿਸ਼ ਕੀਤਾ ਤਾਂ ਫਿਰ ਉਨ੍ਹਾਂ ਦੇ ਬੋਲੇ ਸ਼ਬਦਾਂ ਨੂੰ ਕਿਵੇਂ ਤੋਲਿਆ ਜਾ ਸਕਦਾ ਹੈ। ਅਧਿਆਤਮਕ ਗੁਣ ਹੀ ਗੁਰੂ ਵਾਸਤੇ ਅਸਲੀ ਪੈਮਾਨਾ ਹਨ ਕਿਉਂਕਿ ਇਨ੍ਹਾਂ ਦਾ ਹੀ ਸੱਚਾ ਰਿਸ਼ਤਾ ਹੈ। ਭਾਈ ਲਹਿਣਾ ਦੀ ਗੁਰੂ ਨਾਨਕ ਦੇਵ ਨਾਲ ਸਾਂਝ ਉਨ੍ਹਾਂ ਦੇ ਅਧਿਆਤਾਮਕ ਗੁਣਾਂ ਕਾਰਨ ਸੀ। ਇਸੇ ਲਈ ਉਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ ਜਿਨ੍ਹਾਂ ਨਾਲ ਉਨ੍ਹਾਂ ਦੀ ਲਹੂ ਦੀ ਸਾਂਝ ਸੀ, ਭਾਈ ਲਹਿਣਾ ਜੀ ਨੂੰ ਗੁਰਗੱਦੀ ਦਿੱਤੀ।

ਆਮ ਤੌਰ ਤੇ ਹਿੰਦੁਸਤਾਨ ਵਿੱਚ ਇਹ ਰਸਮ ਰਹੀ ਹੈ ਕਿ ਕਿਸੇ ਧਰਮਾਤਮਾ ਪੁਰਸ਼ ਦੇ ਸਵਰਗ ਸਿਧਾਰਨ ਪਿਛੋਂ ਗੱਦੀ ਉਸ ਦੇ ਪੁੱਤਰਾਂ-ਵਾਰਸਾਂ ਵਿੱਚੋਂ ਕਿਸੇ ਨੂੰ ਸੌਂਪੀ ਜਾਂਦੀ ਸੀ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਉਂਦੇ ਜੀਅ ਗੁਰਗੱਦੀ ਆਪਣੇ ਸਿੱਖ ਭਾਈ ਲਹਿਣੇ ਨੂੰ ਦਿੱਤੀ ਅਤੇ ਉਸ ਨੂੰ ਆਪਣਾ ਅੰਗ ਕਰਕੇ ਥਾਪਿਆ ਅਤੇ ਭਾਈ ਲਹਿਣਾ ਤੋਂ ਗੁਰੂ ਅੰਗਦ ਦੇਵ ਬਣਾ ਦਿੱਤਾ। ਉਨ੍ਹਾਂ ਨੇ ਗੁਰਗੱਦੀ ਦੇ ਕੇ ਆਪ ਗੁਰੂ ਅੰਗਦ ਨੂੰ ਮੱਥਾ ਟੇਕਿਆ। ਗੁਰੂ ਨਾਨਕ ਨੇ ਗੁਰਮਤਿ ਦਾ ਰਾਜ ਚਲਾਇਆ ਅਤੇ ਸੱਚ-ਰੂਪੀ ਕਿਲੇ ਦੀ ਤਕੜੀ ਨੀਂਹ ਰੱਖੀ ਅਤੇ ਯੋਗਤਾ ਮੂਲਕ ਸਿਧਾਂਤ ਸਥਾਪਤ ਕੀਤਾ। ਇਸੇ ਸਿਧਾਂਤ ਨੂੰ ਗੁਰੂ ਨਾਨਕ ਦੇਵ ਜੀ ਨੇ ਮਾਰੂ ਸੋਲਹੇ ਵਿੱਚ ਪਰਗਟ ਕਰਦਿਆ ਹੋਇਆਂ ਕਿਹਾ ਹੈ ਕਿ ਉਸ ਤਖਤ ਉਤੇ ਉਹੀ ਬੈਠਦਾ ਹੈ ਜੋ ਉਸ ਦੇ ਲਾਇਕ ਹੁੰਦਾ ਹੈ। ਤਖਤ ਦੇ ਲਾਇਕ ਕੌਣ ਹੁੰਦਾ ਹੈ ? ਜਿਸ ਨੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਪੰਜਾਂ ਵਿਕਾਰਾਂ ਨੂੰ ਮੁਕਾ ਲਿਆ ਹੋਵੇ, ਆਪਣੇ ਅੰਦਰੋਂ ਭਰਮ ਅਤੇ ਦਵੈਤ ਨੂੰ ਖਤਮ ਕਰਕੇ ਉਸ ਕਰਤਾਰ ਦੀ ਸਦੀਵਤਾ ਨੂੰ ਆਪਣੇ ਅੰਦਰ ਅਨੁਭਵ ਕਰ ਲਿਆ ਹੋਵੇ :

*ਤਖਤਿ ਬਹੈ ਤਖਤੈ ਕੀ ਲਾਇਕ॥*
*ਪੰਚ ਸਮਾਏ ਗੁਰਮਤਿ ਪਾਇਕ॥*
*ਆਦਿ ਜੁਗਾਦਿ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥*

(ਗੁ.ਗ੍ਰੰ.ਸਾ., ਪੰਨਾ 1039)

ਗੁਰੂ ਨਾਨਕ ਦੇਵ ਜੀ ਨੇ ਲਹਿਣੇ ਭਾਵ ਗੁਰੂ ਅੰਗਦ ਦੇਵ ਜੀ ਦੇ ਸਿਰ ਤੇ ਗੁਰਿਆਈ ਦਾ ਛਤਰ ਧਰਿਆ ਜਿਨ੍ਹਾਂ ਨੇ ਪਰਮਾਤਮਾ ਦੀ ਸਿਫਤ ਕਰਕੇ ਅੰਮ੍ਰਿਤ ਪੀਤਾ। ਗੁਰੂ ਅੰਗਦ ਦੇਵ ਜੀ ਨੂੰ ਉਨ੍ਹਾਂ ਨੇ ਵਾਹਿਗੁਰੂ ਦੇ ਗਿਆਨ ਦੀ ਤਾਕਤ ਨਾਲ ਆਤਮਕ ਬਲ ਦਿਤਾ। ਉਨ੍ਹਾਂ ਦੇ ਆਪਣੇ ਅੰਦਰ ਜੋ ਦੈਵੀ ਜੋਤ ਪ੍ਰਕਾਸ਼ਮਾਨ ਸੀ ਉਸੇ ਦਾ ਚਾਨਣ ਗੁਰੂ ਅੰਗਦ ਦੇਵ ਜੀ ਦੇ ਅੰਦਰ ਰੱਖਿਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਂਦੇ ਜੀਅ ਹੀ ਚੇਲੇ ਦੀ ਰਹਿਰਾਸ ਕੀਤੀ ਭਾਵ ਉਨ੍ਹਾਂ ਨੂੰ ਗੁਰਗੱਦੀ ਦੇ ਕੇ ਤਿਲਕ ਕੀਤਾ ਅਤੇ ਮੱਥਾ ਟੇਕਿਆ। ਗੁਰੂ ਨਾਨਕ ਦੀ ਥਾਂ ਲਹਿਣੇ ਦੀ ਦੋਹੀ ਫਿਰਾਈ ਗਈ। ਉਨ੍ਹਾਂ ਦੀ ਰਾਜਗੀਰੀ ਦਾ ਐਲਾਨ ਕੀਤਾ ਗਿਆ। ਗੁਰੂ ਜੁਗਤਿ ਵੀ ਉਹੀ ਹੈ ਅਤੇ ਗੁਰੂ ਜੋਤਿ ਵੀ ਉਹੀ ਹੈ ਸਿਰਫ ਸਰੀਰ ਬਦਲਿਆ ਹੈ। ਇੱਥੇ ਕਹਿਣ ਤੋਂ ਭਾਵ ਇਹ ਹੈ ਕਿ ਜੋ ਜੁਗਤਿ ਗੁਰੂ ਨਾਨਕ ਨੇ ਸ਼ੁਰੂ ਕੀਤੀ ਸੀ ਗੁਰੂ ਅੰਗਦ ਦੇਵ ਵੀ ਉਸੇ ਜੁਗਤਿ ਨੂੰ ਚਲਾ ਰਹੇ ਹਨ, ਜੋ ਰੱਬੀ ਗਿਆਨ ਗੁਰੂ ਨਾਨਕ ਦੇ ਅੰਦਰ ਜਗ ਰਿਹਾ ਸੀ ਉਹੀ ਰੱਬੀ ਗਿਆਨ ਗੁਰੂ ਅੰਗਦ ਦੇ ਅੰਦਰ ਪ੍ਰਕਾਸ਼ਮਾਨ ਹੈ। ਗੁਰਗੱਦੀ ਤੇ ਬੈਠ ਕੇ ਜੋ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਕੀਤਾ ਸੀ ਉਸੇ ਨੂੰ ਅੱਗੇ ਚਲਾਇਆ ਅਤੇ ਪਰਮਾਤਮਾ ਨਾਲ ਮਿਲਾਪ ਦਾ ਰਸਤਾ ਲੋਕਾਂ ਨੂੰ ਦਸਿਆ। ਪਰਮਾਤਮਾ ਦੇ ਸ਼ਬਦ ਦਾ ਲੰਗਰ ਦਿਨ-ਰਾਤ ਸ਼ੁਰੂ ਕੀਤਾ, ਜਿਸ ਵਿਚ ਕਦੇ ਵੀ ਤੋਟ ਨਹੀਂ ਆਉਂਦੀ। ਇਸ ਤਰ੍ਹਾਂ ਦਿਨ ਰਾਤ ਪਰਮਾਤਮਾ ਦੀ ਸਿਫਤ ਸਲਾਹ ਹੋਣ ਲੱਗੀ ਅਤੇ ਰੱਬੀ ਨੂਰ ਦਾ ਚਾਨਣ ਲੋਕਾਂ ਦੇ ਮਨਾਂ ਅੰਦਰ ਹੋਣ ਲੱਗਾ। ਇਕ ਪਾਸੇ ਗੁਰੂ ਅੰਗਦ ਸ਼ਬਦ ਦਾ ਲੰਗਰ ਚਲਾ ਰਹੇ ਸਨ ਤੇ ਦੂਸਰੇ ਪਾਸੇ ਗੁਰੂ ਅੰਗਦ ਦੇਵ ਜੀ ਦੀ ਪਤਨੀ ਮਾਤਾ ਖੀਵੀ ਜੀ ਆਈਆਂ ਸੰਗਤਾਂ ਲਈ ਭੋਜਨ ਦਾ ਲੰਗਰ ਚਲਾ ਰਹੇ ਸਨ। ਗੁਰਮਤਿ ਦਰਸ਼ਨ ਵਿਚ ਅਧਿਆਤਮਕਤਾ ਅਤੇ ਸੰਸਾਰਿਕਤਾ ਨੂੰ ਨਾਲ ਨਾਲ ਚਲਾਇਆ ਗਿਆ ਹੈ। ਆਤਮਿਕ ਸਹਿਜ ਦੀ ਪ੍ਰਾਪਤੀ ਲਈ ਪਰਮਾਤਮਾ ਦੇ ਨਾਮ ਸਿਮਰਨ ਦੇ ਨਾਲ ਨਾਲ ਸਰੀਰਕ ਤੰਦਰੁਸਤੀ ਲਈ ਭੋਜਨ ਵੀ ਉਨਾ ਹੀ ਜ਼ਰੂਰੀ ਹੈ। ਇਕ ਪਾਸੇ ਅਧਿਆਤਮਕ ਖੁਰਾਕ ਹੈ ਅਤੇ ਦੂਸਰੇ ਪਾਸੇ ਸਰੀਰਕ ਖੁਰਾਕ ਹੈ। ਚੰਗੇ ਸਰੀਰ ਵਿੱਚ ਹੀ ਚੰਗਾ ਤੰਦਰੁਸਤ ਮਨ ਵਿਰਾਜਮਾਨ ਹੋ ਸਕਦਾ ਹੈ।

ਜੇ ਸਰੀਰ ਠੀਕ ਨਹੀਂ ਤਾਂ ਮਨੁੱਖ ਅਧਿਆਤਮਕ ਪ੍ਰਾਪਤੀ ਦੇ ਰਸਤੇ ਤੇ ਸੰਤੁਲਤ ਰੂਪ ਵਿੱਚ ਨਹੀਂ ਚਲ ਸਕਦਾ। ਇਸ ਲਈ ਮਨ ਨੂੰ ਸਾਵਾਂ ਰੱਖਣ ਲਈ ਸਰੀਰ ਦਾ ਸਾਵਾਂਪਣ ਵੀ ਜ਼ਰੂਰੀ ਹੈ। ਗੁਰੂ ਅੰਗਦ ਦੇਵ ਅਤੇ ਉਨ੍ਹਾਂ ਦੀ ਪਤਨੀ ਬਰਾਬਰ ਮਨੁੱਖਤਾ ਦੀ ਸੇਵਾ ਕਰ ਰਹੇ ਹਨ। ਗੁਰੂ ਅਧਿਆਤਮਕ ਭੁੱਖ ਨੂੰ ਤ੍ਰਿਪਤ ਕਰਨ ਵਾਸਤੇ ਨਾਮ ਬਾਣੀ ਦਾ ਪ੍ਰਵਾਹ ਚਲਾ ਰਹੇ ਹਨ ਅਤੇ ਮਾਤਾ ਖੀਵੀ ਸੰਸਾਰਕ ਭੁੱਖ ਨੂੰ ਸਰਚਾਉਣ ਲਈ ਭੋਜਨ ਦਾ ਲੰਗਰ ਚਲਾ ਰਹੇ ਹਨ। ਗੁਰਮਤਿ ਚਿੰਤਨ ਵਿੱਚ ਸੇਵਾ ਦਾ ਬਹੁਤ ਵੱਡਾ ਸਥਾਨ ਹੈ। ਸੇਵਾ ਪਰਮਾਤਮ-ਪ੍ਰਾਪਤੀ ਦਾ, ਉਸ ਦੇ ਨਾਮ ਸਿਮਰਨ ਦਾ ਇੱਕ ਸਾਧਨ ਹੈ। ਜੋ ਅਧਿਆਤਮਕ ਪ੍ਰਾਪਤੀ ਕਿਸੇ ਹੋਰ ਤਰ੍ਹਾਂ ਨਾਲ ਨਹੀਂ ਹੋ ਸਕਦੀ ਉਹ ਸੇਵਾ ਰਾਹੀਂ ਹੋ ਸਕਦੀ ਹੈ। ਇਹ ਸੇਵਾ ਭਾਵੇਂ ਸ਼ਬਦ ਦੀ ਹੋਵੇ ਅਤੇ ਭਾਵੇਂ ਸੰਸਾਰਕ। ਸੇਵਾ ਅਤੇ ਵੰਡ ਛੱਕਣ ਦੇ ਸਿਧਾਂਤ ਦੀ ਬਹੁਤ ਵੱਡੀ ਉਦਾਹਰਣ ਮਾਤਾ ਖੀਵੀ ਰਾਹੀਂ ਚਲਾਇਆ ਜਾ ਰਿਹਾ ਲੰਗਰ ਹੈ ਜਿੱਥੇ ਉੱਤਮ ਕਿਸਮ ਦਾ ਭੋਜਨ ਤਿਆਰ ਕਰਕੇ ਸੰਗਤਾਂ ਨਾਲ ਵੰਡ ਕੇ ਛੱਕਿਆ ਜਾਂਦਾ ਹੈ

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਿਤ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ॥*

(ਗੁ.ਗ੍ਰੰ.ਸਾ.,ਪੰਨਾ 967)

ਬਾਬਾ ਫੇਰੂ ਦੇ ਪੁੱਤਰ ਗੁਰੂ ਅੰਗਦ ਨੇ ਆ ਕੇ ਖਡੂਰ ਵਸਾ ਲਿਆ। ਗੁਰੂ ਅੰਗਦ ਜਪ,ਤਪ ਅਤੇ ਸੰਜਮ ਦੀ ਮੂਰਤ ਹੈ ਜਿਸ ਦੇ ਦਰਬਾਰ ਵਿੱਚ ਕੁਦਰਤੀ ਨੂਰ ਵਸਦਾ ਹੈ। ਨਾਮ ਜੋ ਨੌਂ ਨਿਧੀਆਂ ਦਾ ਖਜ਼ਾਨਾ ਹੈ ਉਹ ਗੁਰੂ ਅੰਗਦ ਵਿੱਚ ਪੂਰਨ ਰੂਪ ਵਿੱਚ ਵਿਰਾਜਮਾਨ ਹੈ।

ਉਹੀ ਜੋਤਿ ਅਤੇ ਉਹੀ ਜੁਗਤਿ ਹੋਣ ਦੇ ਸਿਧਾਂਤ ਦੀ ਪ੍ਰੋੜਤਾ ਕਰਦੇ ਹੋਏ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿੱਚ ਲਿਖਿਆ ਹੈ ਕਿ ਮੁਲਤਾਨ ਦੀ ਯਾਤਰਾ ਕਰਨ ਪਿਛੋਂ ਗੁਰੂ ਨਾਨਕ ਕਰਤਾਰਪੁਰ ਆ ਗਏ। ਕਲਿਜੁਗ ਵਿੱਚ ਗੁਰੂ ਨਾਨਕ ਨੇ ਨਾਮ ਦਾ ਪ੍ਰਵਾਹ ਚਾਲੂ ਕੀਤਾ ਜਿਸ ਦੀ ਲੋਅ ਦਸਾਂ ਦਿਸ਼ਾਵਾਂ ਵਿੱਚ ਫੈਲ ਰਹੀ ਸੀ। ਪਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਕੋਈ ਦਾਤ ਮੰਗਣੀ ਦੁੱਖਾਂ ਦਾ ਦੁੱਖ ਹੈ। ਬਾਣੀ ਵਿੱਚ ਵੀ ਲਿਖਿਆ ਹੈ :

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥*

(ਗੁ.ਗ੍ਰੰ.ਸਾ.,ਪੰਨਾ 958)

ਮਨ ਦੀ ਤ੍ਰਿਪਤੀ ਵਾਸਤੇ ਨਾਮ-ਸਿਮਰਨ ਸਭ ਤੋਂ ਵੱਡਾ ਭੋਜਨ ਹੈ, ਜੋ ਸਿੱਖ ਦੀ ਅਕਾਲ ਪੁਰਖ ਅੱਗੇ ਰੋਜ਼ਾਨਾ ਅਰਦਾਸ ਵੀ ਹੈ। ਗੁਰੂ ਨਾਨਕ ਨੇ ਸੰਸਾਰ ਵਿੱਚ ਨਿਰਮਲ ਪੰਥ ਸ਼ੁਰੂ ਕੀਤਾ,ਜੋ ਸੰਸਾਰ ਲਈ ਇੱਕ ਮਹਾਨ ਕਾਰਜ ਸੀ। ਪਰੰਪਰਾਵਾਂ ਦੇ ਉਲਟ ਗੁਰੂ ਨਾਨਕ ਨੇ ਆਪਣੇ ਜੀਉਂਦੇ ਜੀਅ ਭਾਈ ਲਹਿਣੇ ਦੇ ਸਿਰ ਤੇ ਗੁਰਿਆਈ ਦਾ ਛਤਰ ਝੁਲਾਇਆ। ਆਪਣੀ ਰੱਬੀ ਜੋਤ ਨੂੰ ਭਾਈ ਲਹਿਣੇ ਵਿੱਚ ਰੱਖ ਕੇ ਰੂਪ ਵੱਟਾ ਕੇ ਗੁਰੂ ਨਾਨਕ ਤੋਂ ਗੁਰੂ ਅੰਗਦ ਬਣ ਗਏ। ਇਕ ਅਸਚਰਜ ਖੇਡ ਸੀ ਜੋ ਗੁਰੂ ਨਾਨਕ ਨੇ ਕਰਕੇ ਦਿਖਾਇਆ ਕਿ ਕਾਇਆ ਪਲਟ ਕੇ ਗੁਰੂ ਅੰਗਦ ਨੂੰ ਗੁਰੂ-ਰੂਪ ਦੇ ਦਿੱਤਾ :

*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।*

(ਵਾਰਾਂ ਭਾਈ ਗੁਰਦਾਸ,1/45)

ਭਾਈ ਗੁਰਦਾਸ ਅੱਗੇ ਚਲਕੇ ਹੋਰ ਲਿਖਦੇ ਹਨ ਕਿ ਇਕ ਗੁਰੂ ਹੈ, ਗੁਰੂ ਨਾਨਕ ਅਤੇ ਇਕ ਗੁਰੂ ਦਾ ਸਿੱਖ ਹੈ, ਇਹ ਸਾਰੇ ਗੁਰਮੁਖਿ ਲੋਕ ਜਾਣਦੇ ਹਨ। ਗੁਰੂ ਦਾ ਚੇਲਾ ਗੁਰੂ ਥਾਪਿਆ ਜਾਂਦਾ ਹੈ ਅਤੇ ਗੁਰੂ ਸਿੱਖ ਹੋ ਜਾਂਦਾ ਹੈ। ਇਸ ਤਰ੍ਹਾਂ ਉਹ ਸੱਚ ਵਿੱਚ ਲੀਨ ਹੋ ਜਾਂਦੇ ਹਨ। ਉਹੀ ਸਤਿਗੁਰੂ ਹੈ, ਉਹੀ ਸਿੱਖ ਹੈ ਇਸ ਦੀ ਸਮਝ ਸ਼ਬਦ ਰਾਹੀਂ ਲੱਗਦੀ ਹੈ। ਉਹ ਅਜਿਹੀ ਪਹੁੰਚੀ ਹੋਈ ਸ਼ਖਸੀਅਤ ਹਨ ਜਿਨ੍ਹਾਂ ਵਾਸਤੇ ਅੰਮ੍ਰਿਤ ਅਤੇ ਜ਼ਹਿਰ ਇਕ ਬਰਾਬਰ ਹੈ ਅਤੇ ਆਵਾਗਵਣ ਭਾਵ ਜਨਮ ਮਰਣ ਦੇ ਚੱਕਰ ਵਿੱਚ ਨਹੀਂ ਪੈਂਦੇ। ਪ੍ਰਗਟ ਹੋ ਕੇ ਉਹ ਬਾਣੀ ਦਾ ਪ੍ਰਕਾਸ਼ਨ ਕਰਦੇ ਹਨ ਜਿਸਤੋਂ ਉਹ ਸੱਚ ਦੀ ਹੱਦ ਤੱਕ ਪ੍ਰਸਿੱਧ ਹੋ ਗਏ ਹਨ। ਸਿੱਖ ਤੋਂ ਗੁਰੂ ਹੋ ਜਾਣ ਅਤੇ ਗੁਰੂ ਤੋਂ ਸਿੱਖ ਹੋ ਜਾਣ ਦੀ ਖੇਡ ਨੂੰ ਦੇਖ ਕੇ ਸਿੱਖ ਹੈਰਾਨ ਹੋ ਰਹੇ ਹਨ। ਜਿਸ ਤਰ੍ਹਾਂ ਭਾਈ ਗੁਰਦਾਸ ਨੇ ਇਸ ਕੌਤਕ ਦਾ ਜ਼ਿਕਰ ਕੀਤਾ ਹੈ, ਇਸ ਤੋਂ ਇਹੀ ਜਾਪਦਾ ਹੈ ਕਿ ਉਸ ਸਮੇਂ ਦੀ ਪ੍ਰੰਪਰਾ ਤੋਂ ਉਪਰ ਉੱਠ ਕੇ ਰਚਿਆ ਇਹ ਕੌਤਕ ਗੁਰੂ ਨਾਨਕ ਦੇਵ ਜੀ ਵਲੋਂ ਚੁਕਿਆ ਇਕ ਇਨਕਲਾਬੀ ਕਦਮ ਸੀ ਜੋ ਸਭ ਨੂੰ ਅਚੰਭੇ ਵਿੱਚ ਪਾ ਰਿਹਾ ਸੀ :

*ਇਕੁ ਗੁਰੂ ਇਕੁ ਸਿਖੁ ਗੁਰਮੁਖਿ ਜਾਣਿਆ।*
*ਗੁਰ ਚੇਲਾ ਗੁਰ ਸਿਖੁ ਸਚਿ ਸਮਾਣਿਆ।*

(ਵਾਰਾਂ ਭਾਈ ਗੁਰਦਾਸ 22/12)

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਭਾਵੇਂ ਗਿਣਤੀ ਪੱਖੋਂ ਬਹੁਤ ਜ਼ਿਆਦਾ ਨਹੀਂ ਹੈ ਪਰ ਉਨ੍ਹਾਂ ਨੇ ਨਾ ਕੇਵਲ ਗੁਰੂ ਨਾਨਕ ਦੇਵ ਜੀ ਦੇ ਦਿਤੇ ਸਿਧਾਤਾਂ ਦਾ ਅਮਲੀ ਪ੍ਰਕਾਸ਼ਨ ਕੀਤਾ ਸਗੋਂ ਸਿਧਾਂਤਕ ਰੂਪ ਵਿੱਚ ਵੀ ਉਨ੍ਹਾਂ ਦੀ ਵਿਚਾਰਧਾਰਾ ਨੂੰ ਅੱਗੇ ਲੈ ਕੇ ਗਏ। ਉਦਾਹਰਣ ਲਈ ਆਸਾ ਦੀ ਵਾਰ ਵਿੱਚ ਗੁਰੂ ਨਾਨਕ ਦੇਵ ਗੁਰੂ ਦੀ ਮਹਤੱਤਾ ਬਾਰੇ ਦਸਦੇ ਹਨ ਕਿ ਗੁਰੂ ਵਿੱਚ ਉਸ ਕਿਸਮ ਦੀ ਅਧਿਆਤਮਕ ਸ਼ਕਤੀ ਹੁੰਦੀ ਹੈ ਜੋ ਮਨੁਖ ਨੂੰ ਦੇਵਤਵ ਦੇ ਪੱਧਰ ਤੱਕ ਲੈ ਜਾਣ ਦੀ ਸ਼ਕਤੀ ਰੱਖਦੀ ਹੈ :

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥*

(ਗੁ.ਗ੍ਰੰ.ਸਾ.,ਪੰਨਾ 462-63)

ਇਸ ਤੋਂ ਅਗਲੇ ਸਲੋਕ ਵਿੱਚ ਗੁਰੂ ਅੰਗਦ ਦੇਵ ਇਸੇ ਸਿਧਾਂਤ ਨੂੰ ਅੱਗੇ ਲੈ ਜਾਂਦਿਆ ਹੋਇਆਂ ਦਸਦੇ ਹਨ ਕਿ ਬਾਹਰੀ ਹਨੇਰਾ ਚੰਨ ਅਤੇ ਸੂਰਜ ਰਾਹੀਂ ਦੂਰ ਹੁੰਦਾ ਹੈ, ਪਰ ਮਨੁੱਖ ਦੇ ਅੰਦਰਲਾ ਹਨੇਰਾ ਜੋ ਅਗਿਆਨ ਕਾਰਨ ਹੁੰਦਾ ਹੈ ਉਹ ਗੁਰੂ ਤੋਂ ਬਿਨਾਂ ਦੂਰ ਨਹੀਂ ਹੋ ਸਕਦਾ, ਕਿਉਂਕਿ ਅੰਦਰਲੇ ਹਨੇਰੇ ਦਾ ਸਬੰਧ ਅਧਿਆਤਮਕ ਚਾਨਣ ਨਾਲ ਹੈ। ਇਸ ਲਈ ਬਾਹਰਲਾ ਹਨੇਰਾ ਦੂਰ ਕਰਨ ਦੇ ਭਾਵੇਂ ਲੱਖ ਸਾਧਨ ਹੋਣ ਪਰ ਗੁਰੂ ਤੋਂ ਬਿਨਾਂ ਮਨੁੱਖ ਦੀ ਜ਼ਿੰਦਗੀ ਅਗਿਆਨਤਾ ਰੂਪੀ ਹਨੇਰੇ ਤੋਂ ਛੁਟਕਾਰਾ ਨਹੀਂ ਪਾ ਸਕਦੀ :

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ॥*

(ਗੁ.ਗ੍ਰੰ.ਸਾ.,ਪੰਨਾ 463)

ਗੁਰੂ ਨਾਨਕ ਦੇਵ ਜੀ ਨੇ ਸੰਸਾਰ ਦੀ ਹੋਂਦ ਨੂੰ ਸ਼ੰਕਰਚਾਰੀਆ ਵਾਂਗ ਨਿਰਾ ਛਲਾਵਾ ਜਾਂ ਮਾਇਆ ਨਹੀਂ ਕਿਹਾ, ਇਸ ਨੂੰ ਝੁਠਲਾਇਆ ਨਹੀਂ ਹੈ। ਇਸ ਸੰਸਾਰ ਦੀ ਹੋਂਦ ਸੱਚੀ ਹੈ

ਕਿਉਂਕਿ ਇਹ ਉਸ ਸੱਚੇ ਪਰਮਾਤਮਾ ਦੀ ਕੁਦਰਤ ਹੈ। ਜੇ ਉਹ ਕਾਦਰ ਸੱਚਾ ਹੈ ਜੋ ਇਸ ਸਾਰੀ ਰਚਨਾ ਦਾ ਕਾਰਨ ਹੈ, ਜਿਸ ਦਾ ਹੁਕਮ ਸੱਚਾ ਹੈ ਜਿਸ ਦੇ ਅੰਦਰ ਇਹ ਸਭ ਕੁੱਝ ਵਾਪਰ ਰਿਹਾ ਹੈ, ਤਾਂ ਜੋ ਵਾਪਰ ਰਿਹਾ ਹੈ ਉਹ ਸੱਚ ਕਿਵੇਂ ਨਹੀਂ? ਜਿਸ ਕਿਸਮ ਦੇ ਕਾਰਨ ਤੋਂ ਕੋਈ ਕਾਰਜ ਪੈਦਾ ਹੁੰਦਾ ਹੈ, ਉਸੇ ਕਿਸਮ ਦਾ ਉਹ ਕਾਰਜ ਹੁੰਦਾ ਹੈ। ਇਹ ਖੰਡ, ਬ੍ਰਹਿਮੰਡ, ਸੰਸਾਰ, ਵੱਖਰੇ ਵੱਖਰੇ ਰੂਪ, ਅਕਾਰ ਸਭ ਸੱਚੇ ਹਨ। ਉਹ ਆਪਣੇ ਹੁਕਮ ਰਾਹੀਂ ਇਸ ਸੰਸਾਰ ਵਿੱਚ, ਆਪਣੀ ਕੁਦਰਤ ਵਿੱਚ ਵੱਸ ਰਿਹਾ ਹੈ :

*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥*

ਗੁਰੂ ਅੰਗਦ ਦੇਵ ਇਸ ਸੰਸਾਰ ਦੀ ਹੋਂਦ ਨੂੰ ਅਤੇ ਇਸ ਵਿੱਚ ਪਰਮਾਤਮਾ ਦੀ ਵਿਆਪਕਤਾ ਨੂੰ ਬੜੇ ਸਾਦੇ ਸ਼ਬਦਾਂ ਵਿੱਚ ਪ੍ਰਗਟ ਕਰਦੇ ਹੋਏ ਦਸਦੇ ਹਨ ਕਿ ਇਹ ਸੰਸਾਰ ਜੋ ਨਜ਼ਰ ਆਉਂਦਾ ਹੈ। ਉਸ ਪਰਮਾਤਮਾ ਦੀ 'ਕੋਠੜੀ' ਭਾਵ ਉਸ ਦਾ ਨਿਵਾਸ-ਸਥਾਨ ਹੈ ਅਤੇ ਉਹ ਇਸ ਸੰਸਾਰ ਵਿਚ ਨਿਵਾਸ ਕਰ ਰਿਹਾ ਹੈ, ਆਪਣੀ ਰਚਨਾ ਵਿੱਚ ਵਿਆਪਕ ਹੈ। ਉਸ ਦਾ ਹੁਕਮ ਇਸ ਸੰਸਾਰ ਵਿੱਚ ਵਾਪਰ ਰਿਹਾ ਹੈ। ਇਹ ਉਸ ਦੇ ਹੁਕਮ ਅਨੁਸਾਰ ਹੀ ਹੈ ਕਿ ਮਨੁੱਖ ਜੰਮਦਾ ਅਤੇ ਮਰਦਾ ਹੈ, ਮੁਕਤੀ ਪ੍ਰਾਪੰਤ ਕਰਦਾ ਹੈ। ਮਨੁੱਖ ਇਸ ਹੁਕਮ ਦੀ ਵਿਆਖਿਆ ਕਰ ਸਕਣ ਦੇ ਸਮਰੱਥ ਨਹੀਂ ਹੈ ਪਰ ਜਿਸ ਉੱਤੇ ਉਸ ਦੀ ਕ੍ਰਿਪਾ ਹੁੰਦੀ ਹੈ ਉਹ ਗੁਰੂ ਰਾਹੀਂ ਇਸ ਨੂੰ ਸਮਝ ਸਕਦਾ ਹੈ। ਗੁਰੂ ਦੀ ਪਛਾਣ ਵੀ ਮਨੁੱਖ ਨੂੰ ਜੇ ਪਰਮਾਤਮਾ ਦੀ ਕ੍ਰਿਪਾ ਹੋਵੇ ਤਾਂ ਹੀ ਹੁੰਦੀ ਹੈ:

*ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*
*ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ॥*

(ਗੁ.ਗ੍ਰੰ.ਸਾ.,ਪੰਨਾ 463)

ਜਪੁਜੀ ਸਾਹਿਬ ਦੇ ਆਰੰਭ ਵਿੱਚ ਹੀ ਗੁਰੂ ਨਾਨਕ ਪ੍ਰਸ਼ਨ ਕਰਦੇ ਹਨ ਕਿ ਮਨੁੱਖ ਸਚਿਆਰ ਕਿਵੇਂ ਹੋਵੇ ਅਤੇ ਕੂੜ ਦੀ ਕੰਧ ਹਉਮੈ ਕਿਵੇਂ ਟੁੱਟੇ? ਫਿਰ ਉਸਦਾ ਉੱਤਰ ਆਪ ਹੀ ਦਿੰਦੇ ਹਨ ਕਿ ਰੱਬੀ ਹੁਕਮ ਜੋ ਮਨੁੱਖ ਦੇ ਅੰਦਰ ਨਿਹਤ ਹੈ, ਉਸ ਨੂੰ ਸਮਝੇ ਅਤੇ ਉਸਦਾ ਅਨੁਸਾਰੀ ਹੋ ਕੇ ਚਲੇ ਤਾਂ ਹੀ ਹਉਮੈ ਦੀ ਕੰਧ ਦੂਰ ਹੋ ਸਕਦੀ ਹੈ। ਜਿਥੇ ਹਉਮੈ ਹੈ ਉਥੇ ਹੁਕਮ ਦਾ ਅਨੁਭਵ ਨਹੀਂ। ਜਿਥੇ ਹੁਕਮ ਦਾ ਅਨੁਭਵ ਹੋ ਜਾਂਦਾ ਹੈ ਉਥੇ ਹਉਮੈ ਨਹੀਂ ਰਹਿੰਦੀ। ਇਸੇ ਹਉਮੈ ਨੂੰ ਵਿਸਥਾਰ ਵਿੱਚ ਦਸਦੇ ਹੋਏ ਗੁਰੂ ਨਾਨਕ ਕਹਿੰਦੇ ਹਨ ਕਿ ਮਨੁੱਖ ਹਉਮੈ ਵਿੱਚ ਸੰਸਾਰ ਵਿੱਚ ਪੈਦਾ ਹੁੰਦਾ ਹੈ ਅਤੇ ਹਉਮੈ ਵਿੱਚ ਹੀ ਸੰਸਾਰ ਤੋਂ ਚਲਾ ਜਾਂਦਾ ਹੈ। ਹਉਮੈ ਵਿੱਚ ਹੀ ਜਨਮ ਲੈਂਦਾ ਹੈ ਅਤੇ ਹਉਮੈ ਵਿੱਚ ਹੀ ਮਰ ਜਾਂਦਾ ਹੈ। ਹਉਮੈ ਵਿੱਚ ਹੀ ਉਹ ਕੁੱਝ ਦਿੰਦਾ ਹੈ ਅਤੇ ਹਉਮੈ ਵਿੱਚ ਹੀ ਲੈਂਦਾ ਹੈ। ਹਉਮੈ ਸਾਰੇ ਕਾਰਜਾਂ ਦਾ ਕਾਰਨ ਹੈ। ਇਸ ਵਿੱਚ ਹੀ ਉਹ ਲਾਭ ਕਮਾਉਂਦਾ ਹੈ ਅਤੇ ਹਉਮੈ ਵਿੱਚ ਹੀ ਘਾਟਾ ਖਾਂਦਾ ਹੈ।ਹਉਮੈ ਵਿੱਚ ਹੀ ਸੱਚ ਅਤੇ ਝੂਠ ਕਮਾਉਂਦਾ ਹੈ। ਹਉਮੈ ਵਿੱਚ ਹੀ ਹੱਸਦਾ ਤੇ ਰੋਂਦਾ,ਪਾਪ ਅਤੇ ਪੁੰਨ ਕਮਾਉਂਦਾ ਹੈ। ਹਉਮੈ ਵਿੱਚ ਹੀ ਉਹ ਆਪਣਾ ਜਨਮ ਵਿਅਰਥ ਗੁਆ ਦਿੰਦਾ ਹੈ।ਹਉਮੈ ਵਿਚ ਹੀ ਕਦੇ ਉਸ ਦਾ ਨਰਕ ਵਿੱਚ ਵਾਸਾ ਹੁੰਦਾ ਹੈ ਅਤੇ ਕਦੀ ਸਵਰਗ ਵਿੱਚ।ਹਉਮੈ ਵਿੱਚ ਹੀ ਕਦੀ ਉਹ ਅਗਿਆਨੀ ਹੁੰਦਾ ਹੈ ਅਤੇ ਕਦੀ ਸਿਆਣਾ। ਪਰ ਮੁਕਤਿ ਪਦਾਰਥ ਕੀ ਹੈ? ਇਸ ਦੀ ਉਸ ਨੂੰ ਹਉਮੈ ਕਾਰਨ ਸਮਝ ਨਹੀਂ ਲੱਗਦੀ। ਹਉਮੈ ਕਾਰਨ ਉਹ ਮਾਇਆ ਨੂੰ ਅਸਲੀ ਸਮਝ ਲੈਂਦਾ ਹੈ ਅਤੇ ਉਸ ਦੀ ਗਿਰਾਵਟ ਹੁੰਦੀ ਹੈ।ਹਉਮੈ ਦੇ ਕਾਰਨ ਹੀ ਇਸ ਸੰਸਾਰ ਦੀ ਉਤਪਤੀ ਹੋਈ ਹੈ। ਜੇ ਮਨੁੱਖ

ਹਉਮੈ ਦੀ ਅਸਲੀਅਤ ਨੂੰ ਸਮਝ ਲਵੇ ਤਾਂ ਹੀ ਉਸ ਨੂੰ ਪਰਮਾਤਮਾ ਦੇ ਦਰ ਦੀ ਸਮਝ ਆ ਸਕਦੀ ਹੈ ਕਿ ਉਥੇ ਤੱਕ ਕਿਵੇਂ ਪਹੁੰਚਣਾ ਹੈ। ਅਗਿਆਨੀ ਮਨੁੱਖ ਅਸਲੀਅਤ ਨੂੰ ਸਮਝੇ ਬਿਨਾਂ ਵਾਦ-ਵਿਵਾਦ ਵਿੱਚ ਰੁਝਿਆ ਰਹਿੰਦਾ ਹੈ। ਸਾਡਾ ਆਪਣਾ ਆਪ ਇੱਕ ਸ਼ੀਸ਼ਾ ਹੈ ਸੰਸਾਰ ਨੂੰ ਦੇਖਣ ਦਾ। ਉਸ ਹੁਕਮੀ ਪਰਮਾਤਮਾ ਦੇ ਹੁਕਮ ਅੰਦਰ ਹੀ ਇਹ ਸਭ ਕੁੱਝ ਲਿਖਿਆ ਜਾਂਦਾ ਹੈ। ਹੁਕਮ ਨੂੰ ਸਮਝਣ ਲਈ ਆਪਣੇ ਆਪੇ ਦੀ ਅਸਲੀਅਤ ਨੂੰ ਦੇਖਣਾ ਪਵੇਗਾ। ਗੁਰੂ ਨਾਨਕ ਦੇ ਇਸ ਹਉਮੈ ਦੇ ਸਿਧਾਂਤ ਨੂੰ ਹੀ ਅੱਗੇ ਲੈ ਜਾਂਦੇ ਹੋਏ ਗੁਰੂ ਅੰਗਦ ਦੇਵ ਕਹਿੰਦੇ ਹਨ ਕਿ ਹਉਮੈ ਮਨੁੱਖੀ ਸ਼ਖਸੀਅਤ ਦਾ ਹਿੱਸਾ ਹੈ ਜਿਸ ਕਰਕੇ ਉਹ ਸਾਰੇ ਕਰਮ ਕਰਦਾ ਹੈ। ਹਉਮੈ ਕਾਰਨ ਹੀ ਮਨੁੱਖ ਜਨਮ-ਮਰਨ ਦੇ ਬੰਧਨ ਵਿੱਚ ਪੈਂਦਾ ਹੈ ਅਤੇ ਬਾਰ ਬਾਰ ਜਨਮ ਧਾਰਦਾ ਹੈ। ਫਿਰ ਪ੍ਰਸ਼ਨ ਕਰਦੇ ਹਨ ਕਿ ਇਹ ਹਉਮੈ ਕਿਥੋਂ ਪੈਦਾ ਹੁੰਦੀ ਹੈ ਜੋ ਸਾਰੇ ਕਾਰਜ ਕਰਵਾਉਂਦੀ ਹੈ ਅਤੇ ਕਿਸ ਵਿਧੀ ਨਾਲ ਇਹ ਦੂਰ ਹੋ ਸਕਦੀ ਹੈ ? ਇਸ ਦਾ ਉੱਤਰ ਆਪ ਹੀ ਦਿੰਦੇ ਹਨ ਕਿ ਹਉਮੈ ਹੁਕਮ ਵਿੱਚ ਹੀ ਪੈਦਾ ਹੋਈ ਜਿਸ ਕਾਰਨ ਜੀਵ-ਆਤਮਾ ਦਾ ਪਰਮਾਤਮਾ ਨਾਲ ਕਦੀ ਸੰਜੋਗ ਹੋ ਜਾਂਦਾ ਹੈ ਅਤੇ ਕਦੀ ਵਿਜੋਗ। ਭਾਵੇਂ ਹਉਮੈ ਇੱਕ ਚੰਦਰਾ ਰੋਗ ਹੈ ਜਿਸ ਕਾਰਨ ਮਨੁੱਖ ਪਰਮਾਤਮਾ ਨਾਲੋਂ ਵਿਛੜਿਆ ਰਹਿੰਦਾ ਹੈ ਪਰ ਇਸ ਰੋਗ ਦਾ ਇਲਾਜ ਵੀ ਹਉਮੈ ਦੇ ਵਿੱਚ ਹੀ ਹੈ ਕਿਉਂਕਿ ਜੇ ਹਉਮੈ ਦੀ ਚੇਤੰਨਤਾ ਨਾ ਹੋਵੇ ਤਾਂ ਮਨੁੱਖ ਇਸ ਤੋਂ ਛੁਟਕਾਰਾ ਵੀ ਨਹੀਂ ਪਾ ਸਕਦਾ। ਬੀਮਾਰੀ ਨੂੰ ਦੂਰ ਕਰਨ ਲਈ ਉਸ ਦੀ ਚੇਤੰਨਤਾ ਹੋਣੀ ਲਾਜ਼ਮੀ ਹੈ। ਇਸ ਦੀ ਦਵਾ ਇਸ ਦੀ ਚੇਤੰਨਤਾ ਵਿੱਚ ਹੀ ਹੈ। ਇਸ ਦੀ ਦਵਾ ਜਾਂ ਇਲਾਜ ਇਹ ਹੈ ਕਿ ਪਰਮਾਤਮਾ ਦੀ ਮਿਹਰ ਦਾ ਪਾਤਰ ਹੋ ਕੇ ਮਨੁੱਖ ਗੁਰੂ ਸ਼ਬਦ ਨੂੰ ਕਮਾਉਂਦਾ ਹੈ ਅਤੇ ਫਿਰ ਹਉਮੈ ਦੂਰ ਹੋ ਜਾਂਦੀ ਹੈ ਅਤੇ ਮਨੁੱਖ ਇਸ ਦੁਖ ਤੋਂ ਛੁਟਕਾਰਾ ਪਾ ਕੇ ਪਰਮਾਤਮਾ ਨਾਲ ਸੰਜੋਗ ਪੈਦਾ ਕਰ ਲੈਂਦਾ ਹੈ।

ਜਦੋਂ ਗੁਰੂ ਨਾਨਕ ਦੇਵ ਜੀ ਦਾ ਸੰਸਾਰ ਤੇ ਪ੍ਰਕਾਸ਼ ਹੋਇਆ ਉਸ ਵੇਲੇ ਤੱਕ ਹਿੰਦੁਸਤਾਨੀ ਸਮਾਜ ਜਾਤ-ਪਾਤ, ਊਚ-ਨੀਚ ਦੇ ਬਹੁਤ ਹੀ ਕੱਟੜ ਸਮਾਜਿਕ ਪ੍ਰਬੰਧ ਵਿੱਚ ਫਸਿਆ ਹੋਇਆ ਸੀ ਜਿਥੇ ਵਰਣ-ਜਾਤ ਦੇ ਨਾਂ ਤੇ ਮਨੁੱਖ ਨੂੰ ਉਚਾ ਜਾਂ ਨੀਵਾਂ ਸਮਝਿਆ ਜਾਂਦਾ ਸੀ ਅਤੇ ਇਸ ਨੂੰ ਧਾਰਮਿਕ ਇਜ਼ਾਜਤ ਪ੍ਰਾਪਤ ਸੀ ਕਿਉਂਕਿ ਵਰਣ ਆਸ਼ਰਮ ਧਰਮ ਵੈਦਿਕ ਦਰਸ਼ਨ ਦਾ ਧੁਰਾ ਹੈ। ਗੁਰੂ ਨਾਨਕ ਨੇ ਇਸ ਕੱਟੜ ਜਾਤੀ ਪ੍ਰਬੰਧ ਨੂੰ ਤੋੜਦਿਆਂ ਹੋਇਆਂ ਸਾਰੇ ਮਨੁੱਖਾਂ ਨੂੰ ਇਕ ਅਕਾਲ ਪੁਰਖ ਤੋਂ ਪੈਦਾ ਹੋਏ ਦਰਸਾਅ ਕੇ ਮਨੁੱਖੀ ਭਾਈਚਾਰੇ ਦੀ ਏਕਤਾ ਅਤੇ ਬਰਾਬਰੀ ਤੇ ਜ਼ੋਰ ਦਿਤਾ। ਆਸਾ ਦੀ ਵਾਰ ਵਿੱਚ ਪੰਨਾ 469 ਤੇ ਉਹ ਇਹ ਦ੍ਰਿੜ ਕਰਵਾਉਂਦੇ ਹਨ ਕਿ ਅਕਾਲ ਪੁਰਖ ਇਸ ਸੰਸਾਰ ਦਾ ਕਰਤਾ ਹੈ। ਜਿਸ ਦੀ ਰਚਨਾ ਬੇਅੰਤ ਹੈ ਅਤੇ ਉਸ ਦੀ ਥਾਹ ਨਹੀਂ ਪਾਈ ਜਾ ਸਕਦੀ। ਹਰ ਇਕ ਰਚਨਾ ਭਾਵ ਜਾਤਿ ਵਿੱਚ ਉਸ ਦੀ ਜੋਤਿ ਵਿਆਪਕ ਹੈ, ਉਸ ਦਾ ਨੂਰ ਪ੍ਰਕਾਸ਼ਮਾਨ ਹੈ ਅਤੇ ਹਰ ਇਕ ਜਾਤਿ ਭਾਵ ਹਰ ਜੀਵ ਨੇ ਅੰਤ ਨੂੰ ਉਸੇ ਵਿਚ ਸਮਾ ਜਾਣਾ ਹੁੰਦਾ ਹੈ। ਉਹੀ ਸਭ ਦਾ ਸੋਮਾ ਹੈ ਅਤੇ ਉਹ ਆਪਣੀ ਰਚਨਾ ਵਿਚ ਸਮਾਇਆ ਹੋਇਆ ਹੈ। ਉਸ ਨੂੰ ਉਸਦੇ ਨਾਮ ਸਿਮਰਨ ਰਾਹੀਂ, ਉਸਦੀ ਸਿਫਤ ਕਰਕੇ ਪਾ ਸਕੀਦਾ ਹੈ। ਇਸੇ ਸਿਧਾਂਤ ਦਾ ਵਿਸਥਾਰ ਕਰਦੇ ਹੋਏ ਗੁਰੂ ਅੰਗਦ ਦੇਵ ਫਰਮਾਉਂਦੇ ਹਨ ਕਿ ਪ੍ਰੰਪਰਾ ਅਨੁਸਾਰ ਯੋਗੀ ਦਾ ਧਰਮ ਯੋਗ ਸਾਧਨਾ ਰਾਹੀਂ ਗਿਆਨ ਪ੍ਰਾਪਤ ਕਰਨਾ ਦਸਿਆ ਗਿਆ ਹੈ, ਬ੍ਰਾਹਮਣ ਦਾ ਧਰਮ ਵੇਦਾਂ ਦਾ ਪਠਨ-ਪਾਠਨ ਦਸਿਆ ਗਿਆ ਹੈ। ਖੱਤਰੀ ਦਾ ਧਰਮ ਬਹਾਦਰੀ ਦਸਿਆ ਗਿਆ ਹੈ ਅਤੇ ਸ਼ੂਦਰ ਦਾ ਹੋਰਨਾਂ ਦੀ ਸੇਵਾ ਕਰਨਾ ਦਸਿਆ ਹੈ। ਪਰ ਅਸਲੀਅਤ

ਇਹ ਹੈ ਕਿ ਸਾਰੇ ਕਰਮ ਹਰ ਇਕ ਲਈ ਹਨ, ਕਿਸੇ ਇਕ ਲਈ ਕੋਈ ਇਕ ਕਰਮ ਨਿਰਧਾਰਤ ਨਹੀਂ ਹੈ। ਹਰ ਇਕ ਜੀਵ ਵਿੱਚ ਉਹ ਪਰਮਾਤਮਾ ਵੱਸ ਰਿਹਾ ਹੈ ਅਤੇ ਹਰ ਮਨੁੱਖ ਉਸ ਨਿਰਲੇਪ ਅਕਾਲ ਪੁਰਖ ਦਾ ਰੂਪ ਹੈ। ਦੇਵਾਂ ਸਿਰ ਦੇਵ ਅਕਾਲ ਪੁਰਖ ਹੈ ਅਤੇ ਉਸ ਦੀ ਜੋਤਿ ਹਰ ਇਕ ਵਿੱਚ ਵਿਚਰ ਰਹੀ ਹੈ।

ਇਸੇ ਤਰ੍ਹਾਂ ਸਿੱਖ ਦਾ ਗੁਰੂ ਨਾਲ ਪ੍ਰੇਮ ਜਾਂ ਜੀਵ ਦਾ ਪਰਮਾਤਮਾ ਨਾਲ ਪ੍ਰੇਮ ਕਿਹੋ ਜਿਹਾ ਹੋਣਾ ਚਾਹੀਦਾ ਹੈ ਇਸ ਨੂੰ ਬਾਖੂਬੀ ਸਪੱਸ਼ਟ ਕਰਦੇ ਹਨ ਕਿ ਉਹ ਕਿਹੋ ਜਿਹਾ ਪ੍ਰੇਮ ਹੈ ਜਿਸ ਵਿੱਚ ਦਵੈਤ ਹੋਵੇ ? ਸੱਚਾ ਪ੍ਰੇਮ ਜਾਂ ਸੱਚੀ ਆਸ਼ਕੀ ਤਾਂ ਉਹ ਹੈ ਜਿਸ ਵਿੱਚ ਕੋਈ ਦਵੈਤ ਨਹੀਂ ਹੁੰਦੀ ਅਤੇ ਜੀਵ ਹਮੇਸ਼ਾਂ ਆਪਣੇ ਪਿਆਰੇ ਪਰਮਾਤਮਾ ਵਿੱਚ ਇਕਸੁਰਤਾ ਕਾਇਮ ਰੱਖਦਾ ਹੈ। ਉਸ ਦੀ ਸੁਰਤਿ ਪਰਮਾਤਮਾ-ਸੁਰਤਿ ਵਿੱਚ ਲੀਨ ਰਹਿੰਦੀ ਹੈ, ਜਿਹੜਾ ਮਨੁੱਖ ਪਰਮਾਤਮਾ ਨਾਲ ਹਿਸਾਬ-ਕਿਤਾਬ ਵਿੱਚ ਪੈਂਦਾ ਹੈ ਕਿ ਚੰਗਾ ਕੀਤੇ ਨੂੰ ਚੰਗਾ ਕਹੇ ਅਤੇ ਮੰਦੇ ਨੂੰ ਮੰਦਾ ਉਹ ਪ੍ਰੇਮ ਨਹੀਂ ਕਰ ਸਕਦਾ। ਪ੍ਰੇਮੀ ਮਨੁੱਖ ਨੂੰ ਚੰਗੇ ਮੰਦੇ ਦੇ ਫਰਕ ਤੋਂ ਉਪਰ ਉਠਣਾ ਪੈਂਦਾ ਹੈ। ਜੇ ਉਹ ਪਰਮਾਤਮਾ ਦੇ ਕੀਤੇ ਨੂੰ ਭਲਾ ਕਰਕੇ ਹੀ ਜਾਣਦਾ ਹੈ ਤਾਂ ਹੀ ਉਸ ਨੂੰ ਪੂਰਨ ਪ੍ਰੇਮ ਕਰ ਸਕਦਾ ਹੈ। ਇਸੇ ਤਰ੍ਹਾਂ ਜਿਹੜਾ ਮਨੁੱਖ ਇਕ ਪਾਸੇ ਤਾਂ ਮਾਲਕ ਦੀ ਮਾਲਕੀ ਨੂੰ ਕਬੂਲ ਕਰਕੇ ਉਸ ਅੱਗੇ ਝੁੱਕਦਾ ਵੀ ਹੈ,ਉਸ ਨੂੰ ਸਵਾਲ ਵੀ ਕਰਦਾ ਹੈ ਅਤੇ ਦੂਜੇ ਪਾਸੇ ਜਵਾਬ ਵੀ ਦਿੰਦਾ ਹੈ, ਉਸ ਨੇ ਗਲਤ ਸੇਵਾ ਅਰੰਭੀ ਹੈ ਅਤੇ ਗਲਤ ਮਾਲਕੀ ਕਬੂਲ ਕੀਤੀ ਹੈ। ਇਹ ਦੋਵੇਂ ਗੱਲਾਂ ਸਿਰੇ ਨਹੀਂ ਚੜ੍ਹ ਸਕਦੀਆਂ ਕਿਉਂਕਿ ਇਨ੍ਹਾਂ ਦੀ ਸ਼ੁਰੂਆਤ ਗਲਤ ਹੈ, ਇਨ੍ਹਾਂ ਵਿੱਚ ਦਵੰਦ ਹੈ। ਅਗਲੇ ਸਲੋਕ ਵਿੱਚ ਇਸ ਨੂੰ ਹੋਰ ਸਪੱਸ਼ਟ ਕੀਤਾ ਹੈ ਕਿ ਇਕ ਪਾਸੇ ਤਾਂ ਚਾਕਰ ਚਾਕਰੀ ਕਬੂਲ ਕਰ ਲੈਂਦਾ ਹੈ ਅਤੇ ਦੂਜੇ ਪਾਸੇ ਹੰਕਾਰ ਕਰਦਾ ਹੈ ਅਤੇ ਵਾਦ ਵਿਵਾਦ ਵਿੱਚ ਪੈਂਦਾ ਹੈ। ਅਜਿਹਾ ਸੇਵਕ ਗੱਲਾਂ ਤਾਂ ਭਾਵੇਂ ਬਥੇਰੀਆਂ ਕਰਦਾ ਹੈ ਪਰ ਉਸ ਦਾ ਮਾਲਕ ਨਾਲ ਮੇਲ ਠੀਕ ਨਹੀਂ ਬੈਠਦਾ। ਉਸ ਵਿੱਚੋਂ ਉਹ ਰਸ ਨਹੀਂ ਮਾਣ ਸਕਦਾ। ਸੇਵਾ ਕਰਨ ਲਈ ਮਨੁੱਖ ਨੂੰ ਹਉਮੈ ਭਾਵ 'ਮੈਂ' ਦਾ ਤਿਆਗ ਕਰਨਾ ਪੈਂਦਾ ਹੈ ਤਾਂ ਹੀ ਉਹ ਕੋਈ ਮਾਣ ਪ੍ਰਾਪਤ ਕਰ ਸਕਦਾ ਹੈ। ਕਿਸੇ ਨਾਲ ਲਗਨ ਲਾਉਣ ਦਾ ਤਾਂ ਹੀ ਫਾਇਦਾ ਹੈ ਜੇ ਮਨੁੱਖ ਆਪਣੀ 'ਮੈਂ' ਦਾ ਤਿਆਗ ਕਰਕੇ ਉਸ ਨਾਲ ਮੇਲ ਪ੍ਰਾਪਤ ਕਰ ਲਵੇ।

ਮਨੁੱਖ ਦਾ ਚਰਿੱਤਰ ਕਿਹੋ ਜਿਹਾ ਹੋਣਾ ਚਾਹੀਦਾ ਹੈ ਇਸ ਤੇ ਰੋਸ਼ਨੀ ਪਾਉਂਦੇ ਹੋਏ ਕਹਿੰਦੇ ਹਨ ਕਿ ਮਨੁੱਖ ਨੂੰ ਅੰਦਰੋਂ-ਬਾਹਰੋਂ ਇਕੋ ਜਿਹਾ ਹੋਣਾ ਚਾਹੀਦਾ ਹੈ। ਜੋ ਕੁੱਝ ਉਸਦੇ ਮਨ ਵਿੱਚ ਹੈ ਉਹੀ ਉਸ ਦੀ ਜੁਬਾਨ ਤੇ ਹੋਣਾ ਚਾਹੀਦਾ ਹੈ। ਜਿਹੋ ਜਿਹਾ ਮਨੁੱਖ ਬੀਜਦਾ ਹੈ ਫਲ ਵੀ ਉਹੋ ਜਿਹਾ ਹੀ ਪ੍ਰਾਪਤ ਹੁੰਦਾ ਹੈ। ਇਹ ਨਹੀਂ ਹੋ ਸਕਦਾ ਹੈ ਕਿ ਮਨੁੱਖ ਫਸਲ ਤਾਂ ਜ਼ਹਿਰ ਦੀ ਬੀਜੇ ਪਰ ਉਸ ਦਾ ਫਲ ਅੰਮ੍ਰਿਤ ਦੇ ਰੂਪ ਵਿੱਚ ਪ੍ਰਾਪਤ ਕਰੇ। ਇਸੇ ਤਰ੍ਹਾਂ ਮਨ ਦੀ ਮਰਜੀ ਪਿਛੇ ਚਲਣ ਵਾਲੇ ਮਨੁੱਖ ਨੂੰ ਅਜਿਹੇ ਮਨੁੱਖ ਨਾਲ ਤਸ਼ਬੀਹ ਦਿਤੀ ਹੈ ਜੋ ਵੱਡਾ ਹੋ ਕੇ ਬੱਚੇ ਨਾਲ ਦੋਸਤੀ ਕਰਦਾ ਹੈ ਅਤੇ ਅਜਿਹੀ ਦੋਸਤੀ ਕਦੇ ਸੂਤਰ ਨਹੀਂ ਬੈਠਦੀ। ਮਨ ਦੇ ਪਿੱਛੇ ਲੱਗ ਕੇ ਭਾਵ ਬੇਸਮਝੀ ਨਾਲ ਕੀਤੇ ਹੋਏ ਕੰਮ ਕਦੇ ਸਿਰੇ ਨਹੀਂ ਚੜ੍ਹਦੇ। ਕਿਸੇ ਚੀਜ ਦੇ ਵਿੱਚ ਦੂਜੀ ਚੀਜ ਤਾਂ ਹੀ ਸਮਾ ਸਕਦੀ ਹੈ ਜੇ ਉਸ ਵਿੱਚ ਥਾਂ ਹੋਵੇ। ਪਰਮਾਤਮਾ ਨਾਲ ਹੁਕਮ ਨਹੀਂ ਚਲ ਸਕਦਾ ਉਸ ਅੱਗੇ ਤਾਂ ਅਰਦਾਸ ਹੀ ਚਲ ਸਕਦੀ ਹੈ। ਜੇ ਮਨੁੱਖ ਕੂੜ ਕਮਾਵੇਗਾ ਤਾਂ ਉਸ ਦਾ ਫਲ ਵੀ ਕੂੜ ਵਿੱਚ ਹੋਵੇਗਾ। ਜੇ ਪਰਮਾਤਮਾ ਦੀ ਸਿਫਤ-ਸਲਾਹ ਕਰੇਗਾ ਤਾਂ ਖੁਸ਼ੀ ਪ੍ਰਾਪਤ

ਕਰੇਗਾ। ਅੱਗੇ ਦਸਦੇ ਹਨ ਕਿ ਸਮਝ ਵਲੋਂ ਬੱਚੇ ਜਾਂ ਨਿਆਣੇ ਬੰਦੇ ਨਾਲ ਦੋਸਤੀ ਅਤੇ ਆਪ ਤੋਂ ਉਚੀ ਪਦਵੀ ਵਾਲੇ ਬੰਦੇ, ਵਡਾਰੂ ਨਾਲ ਪ੍ਰੇਮ ਨਹੀਂ ਸਿਰੇ ਚੜ ਸਕਦਾ। ਇਹ ਇਸੇ ਤਰ੍ਹਾਂ ਹੈ ਜਿਵੇਂ ਜੇ ਪਾਣੀ ਵਿੱਚ ਲੀਕ ਵਾਹੀਏ ਤਾਂ ਉਸ ਦਾ ਖੁਰਾ-ਖੋਜ ਨਹੀਂ ਲੱਭਦਾ। ਪਾਣੀ ਵਿੱਚ ਲੀਕ ਖਿਚਣੀ ਸੰਭਵ ਨਹੀਂ ਹੈ। ਇਸੇ ਤਰ੍ਹਾਂ ਬੱਚਾ ਜਾਂ ਬੱਚਿਆਂ ਵਰਗੀ ਸਮਝ ਵਾਲਾ ਮਨੁੱਖ ਜੇ ਕੋਈ ਕੰਮ ਕਰਦਾ ਹੈ ਤਾਂ ਉਹ ਸਿਰੇ ਨਹੀਂ ਚੜ ਸਕਦਾ ਕਿਉਂਕਿ ਕੰਮ ਕਰਦਿਆਂ ਕਰਦਿਆਂ ਜੇ ਉਹ ਇਕ ਅੱਧਾ ਕੰਮ ਠੀਕ ਕਰ ਲਵੇਗਾ ਤਾਂ ਕਿਸੇ ਦੂਜੇ ਕੰਮ ਨੂੰ ਖਰਾਬ ਕਰ ਦੇਵੇਗਾ। ਇਹ ਸਲੋਕ 22 ਵੀਂ ਪਉੜੀ ਤੋਂ ਪਹਿਲਾਂ ਹਨ ਜਿਸ ਪਉੜੀ ਵਿੱਚ ਗੁਰੂ ਨਾਨਕ ਵੀ ਇਹੀ ਵਿਚਾਰ ਪ੍ਰਗਟ ਕਰਦੇ ਹਨ ਕਿ ਚਾਕਰ ਦੀ ਚਾਕਰੀ ਤਾਂ ਹੀ ਚਲ ਸਕਦੀ ਹੈ ਜੇ ਉਹ ਮਾਲਕ ਦੇ ਹੁਕਮ ਦੀ ਪਾਲਣਾ ਕਰਦਾ ਹੈ। ਅਜਿਹੇ ਚਾਕਰ ਨੂੰ ਇੱਜ਼ਤ ਵੀ ਮਿਲਦੀ ਹੈ ਅਤੇ ਤਨਖਾਹ ਵੀ ਦੁਗਣੀ ਮਿਲਦੀ ਹੈ। ਜੇ ਮਨੁੱਖ ਪਰਮਾਤਮਾ ਦੀ ਬਰਾਬਰੀ ਕਰੇ, ਭਾਵ ਚਾਕਰ ਮਾਲਕ ਦੀ ਬਰਾਬਰੀ ਕਰੇ ਫਿਰ ਚਾਕਰ ਮਾਲਕ ਦੇ ਮਨ ਵਿੱਚ ਮਾਲਕ ਦੀ ਗੈਰਤ ਦਾ ਅਹਿਸਾਸ ਪੈਦਾ ਕਰਦਾ ਹੈ। ਜੋ ਪਹਿਲਾਂ ਮਿਲਦਾ ਸੀ ਉਹ ਉਸ ਤੋਂ ਵੀ ਜਾਂਦਾ ਹੈ ਅਤੇ ਆਪਣੀ ਇੱਜ਼ਤ ਵੀ ਗਵਾਉਂਦਾ ਹੈ। ਜਿਸ ਦਾ ਦਿੱਤਾ ਮਨੁੱਖ ਖਾਂਦਾ ਹੈ ਉਸ ਦਾ ਸ਼ੁਕਰਗੁਜਾਰ ਹੋਣਾ ਚਾਹੀਦਾ ਹੈ ਕਿਉਂਕਿ ਮਾਲਕ ਨਾਲ ਹੁਕਮ ਨਹੀਂ ਚਲਦਾ ਉਸ ਅੱਗੇ ਤਾਂ ਅਰਦਾਸ ਚਲਦੀ ਹੈ। ਇਸ ਪਉੜੀ ਤੋਂ ਅਗਲੇ ਸਲੋਕ ਵਿੱਚ ਹੀ ਗੁਰੂ ਅੰਗਦ ਦੇਵ ਜੀ ਫਰਮਾਉਂਦੇ ਹਨ ਕਿ ਉਹ ਕਿਹੋ ਜਿਹੀ ਦਾਤ ਹੋਈ ਜੋ ਕੋਈ ਕਰਨੀ ਕਰਨ ਦੇ ਬਦਲੇ ਵਿੱਚ ਮਿਲੇ। ਦਾਤ ਤਾਂ ਉਹ ਹੁੰਦੀ ਹੈ ਜੋ ਬਖਸ਼ਿਸ਼ ਰਾਹੀਂ ਮਿਲੇ, ਜੋ ਮਾਲਕ ਖੁਸ਼ ਹੋ ਕੇ ਦੇਵੇ। ਇਸ ਤੋਂ ਅਗਲੇ ਸਲੋਕ ਵਿੱਚ ਦਸਿਆ ਹੈ ਕਿ ਉਹ ਕਿਹੋ ਜਿਹੀ ਸੇਵਾ ਹੈ ਜਿਸ ਨਾਲ ਮਾਲਕ ਨਾਲ ਇਕਸੁਰਤਾ ਪੈਦਾ ਨਾ ਹੋਵੇ, ਜਿਸ ਨਾਲ ਮਨ ਦੇ ਅੰਦਰੋਂ ਭੈ ਨਾ ਦੂਰ ਹੋਵੇ। ਅਸਲੀ ਸੇਵਕ ਤਾਂ ਉਹ ਕਿਹਾ ਜਾਂਦਾ ਹੈ ਜੋ ਮਾਲਕ ਵਿੱਚ ਸਮਾ ਜਾਂਦਾ ਹੈ। ਆਸਾ ਦੀ ਵਾਰ ਦਾ ਸੰਦਰਭ ਗੁਰੂ ਨਾਨਕ ਦੇਵ ਜੀ ਨੇ ਅਧਿਆਤਮਕ, ਸਮਾਜਿਕ, ਰਾਜਨੀਤਿਕ ਸਿਰਜਿਆ ਹੈ। ਸਮਾਜ ਕਿਹੋ ਜਿਹਾ ਹੋਣਾ ਚਾਹੀਦਾ ਹੈ ਜੋ ਊਚ ਨੀਚ ਹਰ ਤਰ੍ਹਾਂ ਦੇ ਵਿਤਕਰੇ ਤੋਂ ਰਹਿਤ ਹੋਵੇ। ਗੁਰੂ ਦੀ ਕੀ ਮਹਾਨਤਾ ਹੈ ? ਰਾਜਾ ਕਿਸ ਤਰ੍ਹਾਂ ਦਾ ਨਿਆਂਸ਼ੀਲ ਹੋਵੇ ? ਪਰਮਾਤਮਾ ਇਕ ਹੈ ਅਤੇ ਉਸ ਦਾ ਨੂਰ ਸਾਰੇ ਵਿਆਪਕ ਹੈ। ਇਸ ਲਈ ਸਾਰੇ ਮਨੁੱਖ ਉਸਦੇ ਹੀ ਵਰੋਸਾਏ ਹੋਏ ਹਨ। ਇਸਤਰੀ ਦਾ ਸਮਾਜ ਵਿੱਚ ਮਹੱਤਵਪੂਰਨ ਸਥਾਨ ਹੈ ਕਿਉਂਕਿ ਉਹ ਵੀ ਪਰਮਾਤਮਾ ਰਾਹੀਂ ਸਿਰਜਤ ਹੈ ਅਤੇ ਸਮਾਜਿਕ ਅਤੇ ਅਧਿਆਤਮਕ ਰਿਸ਼ਤਿਆਂ ਦਾ ਧੁਰਾ ਹੈ। ਉਸ ਪਰਮਾਤਮਾ ਨੂੰ ਕਿਵੇਂ ਪਾਉਣਾ ਹੈ ਅਤੇ ਧਾਰਮਿਕ ਆਗੂ ਕਿਹੋ ਜਿਹਾ ਹੋਣਾ ਚਾਹੀਦਾ ਹੈ? ਮਨੁੱਖ ਦਾ ਅਸਲੀ ਧਰਮ ਕੀ ਹੈ ਆਦਿ ਬਹੁਤ ਸਾਰੇ ਪ੍ਰਸ਼ਨਾਂ ਤੇ ਸੰਵਾਦ ਰਚਿਆ ਹੈ। ਅਖੀਰਲੀ ਪਉੜੀ ਤੋਂ ਪਹਿਲੇ ਸਲੋਕ ਵਿੱਚ ਗੁਰੂ ਨਾਨਕ ਫਰਮਾਉਂਦੇ ਹਨ ਕਿ ਪਰਮਾਤਮਾ ਆਪ ਹੀ ਮਨੁੱਖਾਂ ਦੀ ਸਿਰਜਣਾ ਕਰਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਸੰਪੂਰਨਤਾ ਬਖਸ਼ਦਾ ਹੈ। ਭਾਂਡੇ ਨਾਲ ਤਸ਼ਬੀਹ ਦੇ ਕੇ ਦਸਦੇ ਹਨ ਕਿ ਇਕਨਾ ਵਿੱਚ ਦੁੱਧ ਪਾਇਆ ਜਾਂਦਾ ਹੈ ਅਤੇ ਇਕ ਸਦਾ ਚੁਲ੍ਹੇ ਤੇ ਹੀ ਚੜ੍ਹੇ ਰਹਿੰਦੇ ਹਨ। ਇਸੇ ਤਰ੍ਹਾਂ ਇਕ ਅਰਾਮ ਫਰਮਾ ਰਹੇ ਹੁੰਦੇ ਹਨ ਤੇ ਇਕ ਉਨ੍ਹਾਂ ਦੀ ਸੇਵਾ ਵਿੱਚ ਖੜ੍ਹੇ ਰਹਿੰਦੇ ਹਨ। ਜਿਨ੍ਹਾਂ ਦੇ ਉਤੇ ਉਸਦੀ ਬਖਸ਼ਿਸ਼ ਹੁੰਦੀ ਹੈ ਉਹ ਸਫਲ ਹੋ ਜਾਂਦੇ ਹਨ। ਇਸੇ ਪਉੜੀ ਦੇ ਦੂਜੇ ਸਲੋਕ ਵਿੱਚ ਗੁਰੂ ਅੰਗਦ ਫਰਮਾਉਂਦੇ ਹਨ ਕਿ ਪਰਮਾਤਮਾ ਆਪ ਹੀ ਧਰਤੀ ਦੀ ਸਥਾਪਨਾ ਕਰਦਾ ਅਤੇ ਬਣਾਉਂਦਾ ਹੈ ਅਤੇ ਆਪ ਹੀ ਇਸ ਵਿੱਚ ਜੀਵ-ਜੰਤੂ

ਪੈਦਾ ਕਰਦਾ ਹੈ ਅਤੇ ਧਰਤੀ ਨੂੰ ਟਿਕਾ ਕੇ ਰੱਖਦਾ ਹੈ ਭਾਵ ਸਭ ਕੁੱਝ ਇਕ ਪ੍ਰਬੰਧ ਵਿੱਚ ਚਲ ਰਿਹਾ ਹੈ। ਕਿਸ ਨੂੰ ਕਹਿਣਾ ਜਾਂ ਉਲਾਂਭਾ ਦੇਣਾ ਹੈ ਕਿਉਂਕਿ ਸਭ ਕੁੱਝ ਆਪ ਹੀ ਹੈ। ਇਹ ਸਾਰੀ ਰਚਨਾ ਉਸੇ ਦੀ, ਉਸ ਦੇ ਆਪਣੇ ਆਪ ਤੋਂ ਕੀਤੀ ਹੋਈ ਹੈ।

ਇਕ ਤਰ੍ਹਾਂ ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਗੁਰੂ ਨਾਨਕ ਦੇਵ ਦੇ ਸਿਧਾਂਤਾਂ ਨੂੰ ਅੱਗੇ ਲੈ ਕੇ ਗਏ।

ਪੰਜਾਬੀ ਯੂਨੀਵਰਸਿਟੀ ਵਿੱਚ ਸਰਦਾਰ ਸਵਰਨ ਸਿੰਘ ਜੀ ਬੋਪਾਰਾਏ (ਕੀਰਤੀ ਚੱਕਰ), ਵਾਈਸ-ਚਾਂਸਲਰ ਸਾਹਿਬ ਪੰਜਾਬੀ ਯੂਨੀਵਰਸਿਟੀ,ਪਟਿਆਲਾ ਦੀ ਅਗਵਾਈ ਵਿੱਚ ਸ਼ਤਾਬਦੀਆਂ ਨਾਲ ਸੰਬੰਧਤ ਬਹੁਤ ਸਾਰੇ ਪ੍ਰੋਗਰਾਮ ਉਲੀਕੇ ਗਏ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਦਿਵਸ ਯੂਨੀਵਰਸਿਟੀ ਪੱਧਰ ਤੇ ਮਨਾਉਣਾ, ਗੁਰਮਤਿ ਸੰਗੀਤ ਦਰਬਾਰ ਕਰਾਉਣਾ, ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨਾਲ ਸੰਬੰਧਿਤ ਸਾਹਿਤ ਰਚਨਾ ਅਤੇ ਸੈਮੀਨਾਰ ਕਰਵਾਉਣਾ।ਇਨ੍ਹਾਂ ਸੈਮੀਨਾਰਾਂ ਦੀ ਲੜੀ ਵਿੱਚ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਕਾਸ਼ ਨਾਲ ਸੰਬੰਧਿਤ ਇਹ ਇਕ ਰੋਜ਼ਾ ਸੈਮੀਨਾਰ ਕਰਵਾਇਆ ਗਿਆ, ਜਿਸ ਦੀ ਕਾਰਵਾਈ ਪੁਸਤਕ ਰੂਪ ਵਿੱਚ ਛਾਪੀ ਜਾ ਰਹੀ ਹੈ। ਇਸ ਇਕ ਰੋਜ਼ਾ ਸੈਮੀਨਾਰ ਵਿੱਚ ਜਿਨ੍ਹਾਂ ਵਿਦਵਾਨਾਂ ਨੇ ਆਪਣੇ ਪਰਚੇ ਪੇਸ਼ ਕੀਤੇ ਉਹ ਹਨ : ਡਾ.ਜਸਬੀਰ ਸਿੰਘ ਸਾਬਰ, ਪ੍ਰੋਫੈਸਰ ਤੇ ਚੇਅਰਪਰਸਨ, ਭਗਤ ਰਵਿਦਾਸ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। ਇਨ੍ਹਾਂ ਦਾ ਪਰਚਾ ਸੀ, 'ਗੁਰ ਚੇਲਾ, ਚੇਲਾ ਗੁਰੂ : ਸਿੱਖ ਸਰੂਪ ਤੇ ਸੰਦਰਭ', ਡਾ. ਸਾਬਰ ਪਰੌੜ ਵਿਦਵਾਨ ਹਨ ਜਿਨ੍ਹਾਂ ਨੇ ਲੰਬੇ ਸਮੇਂ ਤਕ ਗੁਰੂ ਨਾਨਕ ਅਧਿਐਨ ਵਿਭਾਗ ਵਿੱਚ ਬਤੌਰ ਅਧਿਆਪਕ ਕੰਮ ਕੀਤਾ ਹੈ ਅਤੇ ਉਸ ਵਿਭਾਗ ਦੇ ਮੁਖੀ ਵੀ ਰਹੇ ਹਨ। ਸਿੱਖ ਧਰਮ ਚਿੰਤਨ ਦੇ ਅਧਿਐਨ-ਅਧਿਆਪਨ ਵਿੱਚ ਉਨ੍ਹਾਂ ਦਾ ਭਰਪੂਰ ਯੋਗਦਾਨ ਹੈ। ਆਪਣੇ ਪਰਚੇ ਵਿੱਚ ਉਨ੍ਹਾਂ ਨੇ ਇਹ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਜਿਸ ਧਰਮ ਦੀ ਨੀਂਹ ਰੱਖੀ ਉਸ ਦਾ ਮੁਖ ਟੀਚਾ ਜਨ-ਸਮੂਹ ਕਲਿਆਣ ਸੀ ਅਤੇ "ਤੱਤਕਾਲੀਨ ਪ੍ਰਸਥਿਤੀਆਂ ਵਿੱਚ ਜਨ-ਸਮੂਹ ਕਲਿਆਣ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਸੱਚੇ-ਸੁੱਚੇ ਆਚਰਣ ਵਾਲੀ ਨਰੋਈ ਤੇ ਨਿਆਰੀ ਕੌਮ ਦੀ ਸਿਰਜਣਾ ਕੀਤੀ ਜਾਵੇ। ਇਸੇ ਲਈ 'ਨਾਨਕ ਨਿਰਮਲ ਪੰਥ ਚਲਾਇਆ' ਦੀ ਕਾਰਜ ਪੂਰਤੀ ਲਈ ਪ੍ਰਥਮ ਹੀ ਇਹ ਕੀਤਾ ਕਿ ਉਨ੍ਹਾਂ ਨੇ ਪ੍ਰਚਲਿਤ ਹਰ ਉਹ ਪ੍ਰਪੰਰਾ ਨਕਾਰ ਦਿਤੀ ਜੋ ਮਾਨਵ-ਕਲਿਆਣ ਕਾਰਜ ਕਰਨ ਤੋਂ ਅਸਮਰੱਥ ਹੋ ਚੁਕੀ ਸੀ ਅਤੇ ਉਸ ਦੇ ਬਦਲ ਵਜੋਂ ਅਜਿਹੀ ਪ੍ਰੰਪਰਾ ਉਸਾਰੀ ਜੋ ਮਾਨਵ-ਕਲਿਆਣ ਕਾਰਜ ਕਰਨ ਦੇ ਸਮਰੱਥ ਬਣ ਸਕਦੀ ਸੀ। ਗੁਰ ਚੇਲਾ,ਚੇਲਾ ਗੁਰੂ ਇਸੇ ਪ੍ਰੰਪਰਾ ਦੀ ਕੜੀ ਹੈ"। ਦੂਸਰਾ ਪਰਚਾ ਡਾ.ਦੇਵਿੰਦਰ ਸਿੰਘ, 'ਸਲੋਕ ਗੁਰੂ ਅੰਗਦ ਦੇਵ ਜੀ-ਪ੍ਰਸੰਗਿਕਤਾ ਤੇ ਮਹੱਤਵ' ਦਾ ਹੈ। ਇਹ ਜੰਮੂ ਯੂਨੀਵਰਸਿਟੀ ਵਿੱਚ ਪੰਜਾਬੀ ਵਿਭਾਗ ਵਿੱਚ ਮੁਖੀ ਅਤੇ ਪ੍ਰੋਫੈਸਰ ਹਨ। ਇਨ੍ਹਾਂ ਦਾ ਪੰਜਾਬੀ ਸਾਹਿਤ ਨੂੰ ਭਰਪੂਰ ਯੋਗਦਾਨ ਹੈ। ਡਾ. ਦੇਵਿੰਦਰ ਸਿੰਘ ਨੇ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਆਏ ਸਿਧਾਂਤਾਂ ਦਾ ਵਿਸ਼ਲੇਸ਼ਣ ਕੀਤਾ ਹੈ ਅਤੇ ਲਿਖਿਆ ਹੈ, "ਗੁਰੂ ਅੰਗਦ ਦੇਵ ਜੀ ਦੇ ਸਾਰੇ ਸਲੋਕਾਂ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਹ ਵੱਖ ਵੱਖ ਗੁਰੂ ਸਾਹਿਬਾਨ ਵਲੋਂ ਰਚੀਆਂ ਗਈਆਂ ਵਾਰਾਂ ਵਿੱਚ ਪਉੜੀਆਂ ਤੋਂ ਪਹਿਲਾਂ ਦਰਜ ਕੀਤੇ ਗਏ ਹਨ। ਇਹ ਸਲੋਕ ਤੇ ਪਉੜੀਆਂ ਦਾ ਮੇਲ ਜਿਥੇ ਇਹਨਾਂ ਦੀ ਪ੍ਰਸੰਗਿਕਤਾ ਤੇ ਮਹੱਤਤਾ ਉਪਰ ਰੋਸ਼ਨੀ ਪਾਉਂਦਾ ਹੈ

ਉਥੇ ਸਲੋਕ ਤੇ ਪਉੜੀ ਦੇ ਸੰਬੰਧ ਉਪਰ ਵੀ ਰੋਸ਼ਨੀ ਪਾਉਂਦਾ ਹੈ।" ਤੀਸਰਾ ਪਰਚਾ ਡਾ.ਐਸ.ਐਸ.ਜੋਸ਼ੀ ਦਾ 'ਗੁਰੂ ਅੰਗਦ ਦੇਵ ਜੀ ਤੇ ਗੁਰਮੁਖੀ ਲਿਪੀ ਹੈ, ਜੋ ਬਤੌਰ ਪ੍ਰੋਫੈਸਰ ਪੰਜਾਬੀ ਯੂਨੀਵਰਸਿਟੀ ਦੇ ਭਾਸ਼ਾ ਵਿਗਿਆਨ ਵਿਭਾਗ ਵਿੱਚੋਂ ਰਿਟਾਇਰ ਹੋਣ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਵਿੱਚ ਫੈਲੋ ਨਿਯੁਕਤ ਹੋਏ ਹਨ ਅਤੇ ਅੰਗਰੇਜ਼ੀ ਵਿੱਚ ਗੁਰਬਾਣੀ ਵਿਆਕਰਣ ਦੀ ਰੀ-ਰੀਡਿੰਗ ਪ੍ਰਾਜੈਕਟ ਤੇ ਕੰਮ ਕਰ ਰਹੇ ਹਨ। ਉਨ੍ਹਾਂ ਦਾ ਪੰਜਾਬੀ ਕੋਸ਼ਕਾਰੀ ਅਤੇ ਭਾਸ਼ਾ ਵਿਗਿਆਨ ਵਿਭਾਗ ਨੂੰ ਭਰਪੂਰ ਯੋਗਦਾਨ ਹੈ। ਉਨ੍ਹਾਂ ਨੇ ਗੁਰਮੁਖੀ ਲਿਪੀ ਦੇ ਇਤਿਹਾਸ ਅਤੇ ਗੁਰੂ ਅੰਗਦ ਦੇਵ ਜੀ ਦੇ ਯੋਗਦਾਨ ਬਾਰੇ ਗੱਲ ਕਰਦਿਆਂ ਲਿਖਿਆ ਹੈ, "ਗੁਰਮੁਖੀ ਅੱਖਰਾਂ ਦੀ ਵਰਤਮਾਨ ਤਰਤੀਬ ਆਧੁਨਿਕ ਯੁੱਗ ਦੀਆਂ ਧੁਨੀ ਵਿਗਿਆਨ ਦੇ ਖੇਤਰ ਦੀਆਂ ਖੋਜਾਂ ਦੀ ਕਸਵੱਟੀ ਤੇ ਪੂਰੀ ਤਰ੍ਹਾਂ ਠੀਕ ਉਭਰਦੀ ਹੈ, ਗੁਰੂ ਅੰਗਦ ਦੇਵ ਜੀ ਦਾ ਇਸ ਤੋਂ ਵੱਧ ਮਹੱਤਵਪੂਰਨ ਯੋਗਦਾਨ ਗੁਰਮੁਖੀ ਲਿਪੀ ਨੂੰ ਗੁਰਬਾਣੀ ਅਤੇ ਬਾਕੀ ਗੁਰਮਤਿ ਸਾਹਿਤ ਨੂੰ ਲਿਖਤੀ ਰੂਪ ਦੇਣ ਲਈ ਢੁੱਕਵੀਂ ਮੰਨ ਕੇ ਮਾਧਿਅਮ ਵਜੋਂ ਅਪਣਾਉਣਾ ਹੈ----- ਗੁਰਮੁਖੀ ਨੂੰ ਪਵਿੱਤਰ ਗੁਰਬਾਣੀ ਨੂੰ ਅੰਕਿਤ ਕਰਨ ਦਾ ਮਾਧਿਅਮ ਬਣਾ ਕੇ ਇਸ ਨੂੰ ਦੇਵਨਾਗਰੀ, ਪਾਲੀ, ਪ੍ਰਾਕ੍ਰਿਤ, ਹੀਬਰੂ, ਲੈਟਿਨ, ਅਰਬੀ ਆਦਿ ਹੋਰ ਧਰਮ ਗ੍ਰੰਥਾਂ ਦੀਆਂ ਭਾਸ਼ਾਵਾਂ ਦੇ ਬਰਾਬਰ ਆਸਨ ਤੇ ਬਿਰਾਜਮਾਨ ਕਰ ਦਿੱਤਾ ਹੈ"।ਚੌਥਾ ਪਰਚਾ ਡਾ. ਬਲਵੰਤ ਸਿੰਘ ਢਿਲੋਂ ਦਾ, 'ਗੁਰੂ ਅੰਗਦ : ਭੂਮਿਕਾ ਅਤੇ ਯੋਗਦਾਨ' ਹੈ। ਡਾ. ਬਲਵੰਤ ਸਿੰਘ ਢਿਲੋਂ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਮੁਖੀ ਹਨ। ਉਨ੍ਹਾਂ ਨੇ ਸਿੱਖ ਧਰਮ ਅਧਿਐਨ ਦੇ ਖੇਤਰ ਵਿੱਚ ਆਪਣੀਆ ਪੁਸਤਕਾਂ ਰਾਹੀਂ ਬਹੁਤ ਯੋਗਦਾਨ ਪਾਇਆ ਹੈ, ਦੇਸ਼ ਅਤੇ ਵਿਦੇਸ਼ ਵਿੱਚ ਅਨੇਕਾਂ ਸੈਮੀਨਾਰਾਂ ਵਿੱਚ ਸ਼ਮੂਲੀਅਤ ਕਰਦੇ ਰਹੇ ਹਨ। ਡਾ.ਢਿਲੋਂ ਨੇ ਆਪਣੇ ਪਰਚੇ ਵਿੱਚ ਇਤਿਹਾਸਕ ਨਜ਼ਰੀਏ ਤੋਂ ਗੁਰੂ ਅੰਗਦ ਦੇਵ ਜੀ ਦੀ ਭੂਮਿਕਾ ਦਾ ਅਧਿਐਨ ਕੀਤਾ ਹੈ ਅਤੇ ਉਨ੍ਹਾਂ ਨੇ ਲਿਖਿਆ ਹੈ, "ਸਿੱਖ ਧਰਮ ਨੂੰ ਵਿਘਟਨ ਤੋਂ ਬਚਾਉਣ ਲਈ ਇਸ ਦੇ ਸ਼ੁੱਧ ਧਾਰਮਿਕ ਸਰੂਪ ਨੂੰ ਸਥਾਪਤ ਕਰਨ ਵਿੱਚ ਗੁਰੂ ਅੰਗਦ ਦੇਵ ਜੀ ਦੀ ਭੂਮਿਕਾ ਬੜੀ ਲਾਸਾਨੀ ਹੈ"। ਅਗਲਾ ਪਰਚਾ ਡਾ.ਸੂਬਾ ਸਿੰਘ ਜੀ ਦਾ 'ਗੁਰੂ ਅੰਗਦ ਦੇਵ ਜੀ : ਮੁੱਖ ਕਾਰਜ ਅਤੇ ਉਪਦੇਸ਼' ਹੈ। ਡਾ. ਸੂਬਾ ਸਿੰਘ ਅੱਜ ਕੱਲ ਗੁਰਮਤਿ ਕਾਲਜ, ਪਟਿਆਲਾ ਦੇ ਪ੍ਰਿੰਸੀਪਲ ਹਨ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਲੰਬਾ ਸਮਾ ਸੇਵਾ ਨਿਭਾਈ ਹੈ। ਵਿਦਵਾਨ ਵਕਤਾ ਨੇ ਇਸ ਤੱਥ ਨੂੰ ਸਾਹਮਣੇ ਲਿਆਂਦਾ ਹੈ, "ਗੁਰੂ ਅੰਗਦ ਦੇਵ ਜੀ ਸੇਵਾ-ਸਿਮਰਨ, ਨਿਡਰਤਾ, ਨਿਰਵੈਰਤਾ, ਸਿਦਕ, ਦ੍ਰਿੜਤਾ ਦਾ ਮੁਜੱਸਮਾ ਸਨ, ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਿਰਜੇ ਨਵੇਂ ਪੰਥ ਨੂੰ ਸੰਭਾਲਿਆ ਅਤੇ ਦ੍ਰਿੜਤਾ ਨਾਲ ਅੱਗੇ ਪ੍ਰਚਾਰ ਕੀਤਾ।" ਆਖਰੀ ਪਰਚਾ ਡਾ. ਸਬਿੰਦਰਜੀਤ ਸਿੰਘ ਸਾਗਰ ਦਾ 'ਅੰਗਦ ਬਾਣੀ ਦਾ ਇਤਿਹਾਸਿਕ ਪੱਖ' ਹੈ। ਡਾ. ਸਾਗਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿੱਚ ਬਾਬਾ ਬੁੱਢਾ ਸਿੱਖ ਅਧਿਐਨ ਚੇਅਰ ਤੇ ਪ੍ਰੋਫੈਸਰ ਅਤੇ ਚੇਅਰਪਰਸਨ ਹਨ। ਉਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਅਧਿਐਨ ਇਤਿਹਾਸਿਕ ਪੱਖ ਤੋਂ ਕੀਤਾ ਹੈ। ਡਾ. ਸਾਗਰ ਅਨੁਸਾਰ, "ਬਾਬਾ ਨਾਨਕ ਦੀ ਸਿਧਾਂਤਕ ਵਿਰਾਸਤ ਨੂੰ ਅਗਾਂਹ ਤੋਰਨ ਦੇ ਸੰਕੇਤ ਅੰਗਦ-ਬਾਣੀ ਵਿੱਚ ਮਿਲਦੇ ਹਨ"। ਸੈਮੀਨਾਰ ਦਾ ਮੁਖ ਮੰਤਵ ਸੰਵਾਦ ਛੇੜਨਾ ਹੁੰਦਾ ਹੈ ਅਤੇ ਉਸ ਸੰਵਾਦ ਰਾਹੀਂ ਕਈ ਛੁਪੇ ਨੁਕਤੇ ਸਾਹਮਣੇ ਉਜਾਗਰ ਹੋ ਜਾਂਦੇ ਹਨ। ਕੋਈ ਵੀ ਸਿੱਟਾ ਅੰਤਿਮ ਨਹੀਂ ਹੁੰਦਾ ਕਿਉਂਕਿ ਅੰਤਮ ਤੋਂ

ਅਗੇ ਤਾਂ ਜਗਿਆਸਾ ਹੀ ਮੁੱਕ ਜਾਂਦੀ ਹੈ। ਸੈਮੀਨਾਰ ਦੇ ਕਾਰਜ ਰਾਹੀਂ ਵੀ ਕਈ ਅਜਿਹੇ ਨੁਕਤੇ ਉਜਾਗਰ ਹੁੰਦੇ ਹਨ ਜਿਨ੍ਹਾਂ ਬਾਰੇ ਹੋਰ ਜਾਣਨ ਦੀ ਇੱਛਾ ਪੈਦਾ ਹੁੰਦੀ ਹੈ। ਜ਼ਰੂਰੀ ਨਹੀਂ ਹੁੰਦਾ ਕਿ ਪਰਚੇ ਵਿੱਚ ਪ੍ਰਸਤੁਤ ਕੀਤੇ ਵਿਚਾਰਾਂ ਨਾਲ ਸਹਿਮਤੀ ਹੋ ਸਕੇ। ਹਰ ਵਿਦਵਾਨ ਦਾ ਚੀਜ਼ਾਂ ਨੂੰ ਦੇਖਣ ਦਾ ਆਪਣਾ ਨਜ਼ਰੀਆ ਹੁੰਦਾ ਹੈ ਅਤੇ ਨਜ਼ਰੀਏ ਪ੍ਰਤੀ ਵਿਦਵਾਨ ਦੀ ਆਪਣੀ ਜ਼ਿੰਮੇਵਾਰੀ ਹੁੰਦੀ ਹੈ। ਇਸ ਲਈ ਇਨ੍ਹਾਂ ਪਰਚਿਆਂ ਵਿੱਚ ਪ੍ਰਸਤੁਤ ਕੀਤੇ ਵਿਚਾਰਾਂ ਲਈ ਆਪਣੀ ਆਪਣੀ ਥਾਂ ਵਿਦਵਾਨ ਆਪ ਜ਼ਿੰਮੇਵਾਰ ਹਨ। ਇਸ ਸੈਮੀਨਾਰ ਵਿੱਚ ਬਹੁਤ ਘੱਟ ਸਮੇਂ ਦੇ ਨੋਟਿਸ ਤੇ ਪਰਚੇ ਲਿਖ ਕੇ ਭੇਜਣ ਲਈ ਅਸੀਂ ਵਿਦਵਾਨਾਂ ਦੇ ਖਾਸ ਤੌਰ ਤੇ ਧੰਨਵਾਦੀ ਹਾਂ। ਅਸੀਂ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਡੀ ਬੇਨਤੀ ਨੂੰ ਪ੍ਰਵਾਨ ਕਰਕੇ ਇਸ ਸੈਮੀਨਾਰ ਦਾ ਉਦਘਾਟਨ ਕਰਨਾ ਮੰਨਿਆ। ਸਾਡੇ ਕੋਲ ਸਮਾਂ ਬਹੁਤ ਥੋੜ੍ਹਾ ਸੀ ਅਤੇ ਉਹ ਉਸ ਵੇਲੇ ਅਮਰੀਕਾ ਵਿਚ ਸਨ। ਏਡੀ ਦੂਰ ਬੈਠਿਆਂ ਉਨ੍ਹਾਂ ਨੇ ਸਾਡੀ ਬੇਨਤੀ ਪ੍ਰਵਾਨ ਕੀਤੀ। ਡਾ.ਜਸਵੰਤ ਸਿੰਘ ਨੇਕੀ ਜੋ ਇਕ ਮੰਨੇ-ਪ੍ਰਮੰਨੇ ਮਨੋਵਿਗਿਆਨੀ ਹੋਣ ਦੇ ਨਾਲ ਨਾਲ ਸਿੱਖ-ਧਰਮ-ਚਿੰਤਨ ਦੇ ਸਥਾਪਤ ਵਿਦਵਾਨ ਵੀ ਹਨ, ਨੇ ਮੁਖ ਭਾਸ਼ਣ ਦੇਣ ਦੀ ਸਾਡੀ ਬੇਨਤੀ ਪ੍ਰਵਾਨ ਕਰਕੇ ਸਾਨੂੰ ਨਿਵਾਜਿਆ। ਅਸੀਂ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਦੇ ਹਾਂ। ਇਹ ਸੈਮੀਨਾਰ ਸਰਦਾਰ ਸਵਰਨ ਸਿੰਘ ਬੋਪਾਰਾਏ, ਵਾਈਸ ਚਾਂਸਲਰ ਸਾਹਿਬ ਦੀ ਸੁਯੋਗ ਅਗਵਾਈ ਅਤੇ ਦੂਰਦਰਸ਼ਤਾ ਕਾਰਨ ਹੀ ਸੰਭਵ ਹੋ ਸਕਿਆ ਹੈ। ਯੂਨੀਵਰਸਿਟੀ ਨੂੰ ਸ਼ਤਾਬਦੀਆਂ ਵਿੱਚ ਆਪਣਾ ਸਹੀ ਯੋਗਦਾਨ ਪਾਉਣ ਲਈ ਉਨ੍ਹਾਂ ਨੇ ਜੋ ਅਗਵਾਈ ਦਿਤੀ ਹੈ ਅਤੇ ਸਾਡੀ ਹੌਸਲਾ ਅਫਜਾਈ ਕੀਤੀ ਹੈ ਅਤੇ ਸਾਨੂੰ ਇਸ ਯੋਗ ਸਮਝਿਆ ਹੈ ਕਿ ਅਸੀਂ ਇਹ ਸੈਮੀਨਾਰ ਸਫਲ ਢੰਗ ਨਾਲ ਕਰਵਾ ਸਕਦੇ ਹਾਂ, ਲਈ ਅਸੀਂ ਉਨ੍ਹਾਂ ਦੇ ਬੇਹੱਦ ਸ਼ੁਕਰ ਗੁਜ਼ਾਰ ਹਾਂ। ਡਾ.ਸਵਿੰਦਰ ਪਾਲ ਸਿੰਘ ਵਿਰਦੀ ਡੀਨ ਅਕਾਦਮਿਕ ਮਾਮਲੇ, ਡਾ. ਪਰਮ ਬਖਸ਼ੀਸ਼ ਸਿੰਘ ਰਜਿਸਟਰਾਰ, ਡਾ. ਸਹਿਗਲ ਪ੍ਰੋਫੈਸਰ ਇੰਚਾਰਜ ਫਾਈਨਾਂਸ, ਡਾ. ਬਲਦੇਵ ਸਿੰਘ ਸੰਧੂ ਪਬਲਿਕ ਰਿਲੇਸ਼ਨ ਅਫਸਰ, ਇਨ੍ਹਾਂ ਅਧਿਕਾਰੀਆਂ ਨੇ ਕਦਮ ਕਦਮ ਤੇ ਸਾਡੀ ਅਗਵਾਈ ਕੀਤੀ ਅਤੇ ਸਹਾਇਤਾ ਕੀਤੀ। ਇਨ੍ਹਾਂ ਦਾ ਸ਼ੁਕਰੀਆ ਅਦਾ ਕਰਨ ਲਈ ਸਾਡੇ ਕੋਲ ਸ਼ਬਦ ਨਹੀਂ ਹਨ। ਇਹ ਸੈਮੀਨਾਰ ਕਿਸੇ ਇਕੱਲੇ ਵਿਅਕਤੀ ਜਾਂ ਵਿਭਾਗ ਦੇ ਯਤਨ ਸਦਕਾ ਨਹੀਂ ਹੋਇਆ। ਇਹ ਯੂਨੀਵਰਸਿਟੀ ਦਾ ਸਾਂਝਾ ਸਮਾਰੋਹ ਸੀ ਜਿਸ ਵਿੱਚ ਸਾਰੀ ਫੈਕਲਟੀ ਸ਼ਾਮਿਲ ਹੋਈ। ਇਸ ਲਈ ਖਾਸ ਕਮੇਟੀ ਬਣਾਈ ਗਈ ਸੀ ਜਿਸ ਦੇ ਮੈਂਬਰ ਡਾ. ਪਰਮ ਬਖਸ਼ੀਸ਼ ਸਿੰਘ ਰਜਿਸਟਰਾਰ, ਡਾ. ਸਹਿਗਲ ਪ੍ਰੋਫੈਸਰ ਇੰਚਾਰਜ ਫਾਈਨਾਂਸ, ਡਾ. ਭਾਸਮਤੀ ਸਿਨਹਾ ਪ੍ਰੋਫੈਸਰ ਅਤੇ ਮੁਖੀ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਡਾ. ਦਰਸ਼ਨ ਸਿੰਘ ਮੁਖੀ ਪਬਲੀਕੇਸ਼ਨ ਬਿਊਰੋ ਵਿਭਾਗ, ਡਾ. ਗੁਰਨੇਕ ਸਿੰਘ ਮੁਖੀ ਪ੍ਰੋਫੈਸਰ ਹਰਬੰਸ ਸਿੰਘ ਸਿੱਖ ਇਨਸਾਈਕਲੋਪੀਡੀਆ ਵਿਭਾਗ, ਡਾ. ਧਨਵੰਤ ਕੌਰ ਮੁਖੀ ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਡਾ. ਅੰਮ੍ਰਿਤਪਾਲ ਕੌਰ ਮੁਖੀ ਪੰਜਾਬੀ ਸਾਹਿਤ ਅਧਿਐਨ ਵਿਭਾਗ, ਡਾ.ਸਤੀਸ਼ ਵਰਮਾ ਮੁਖੀ ਪੰਜਾਬੀ ਵਿਭਾਗ ਸ਼ਾਮਿਲ ਸਨ। ਇਨ੍ਹਾਂ ਸਾਰੇ ਪ੍ਰੋਫੈਸਰ ਸਾਹਿਬਾਨਾਂ ਨੇ ਸਾਨੂੰ ਭਰਪੂਰ ਸਹਿਯੋਗ ਦਿੱਤਾ। ਇਨਾਂ ਦੇ ਸਹਿਯੋਗ ਤੋਂ ਬਿਨਾਂ ਸੈਮੀਨਾਰ ਦਾ ਸਫਲ ਹੋਣਾ ਸੰਭਵ ਨਹੀਂ ਸੀ। ਅਸੀਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦੇ ਹਾਂ। ਡਾ. ਦਵਿੰਦਰ ਕੌਰ ਲਾਇਬਰੇਰੀਅਨ, ਉਨ੍ਹਾਂ ਦੇ ਸਟਾਫ ਅਤੇ ਪਬਲੀਕੇਸ਼ਨ ਬਿਊਰੋ ਦੇ ਕਰਮਚਾਰੀਆਂ ਦੇ ਵੀ ਅਸੀਂ ਧੰਨਵਾਦੀ ਹਾਂ

ਜਿਨ੍ਹਾਂ ਨੇ ਪੁਸਤਕ ਪ੍ਰਦਰਸ਼ਨੀ ਲਾ ਕੇ ਸੈਮੀਨਾਰ ਦੀ ਸਫਲਤਾ ਵਿੱਚ ਆਪਣਾ ਯੋਗਦਾਨ ਪਾਇਆ। ਅਸੀਂ ਡੀਨ ਕਾਲਜ ਵਿਕਾਸ ਕਾਉਂਸਲ ਦੇ ਦਫਤਰ ਦੇ ਕਰਮਚਾਰੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਲੈਕਚਰਾਰ ਡਾ. ਸਰਬਜਿੰਦਰ ਸਿੰਘ ਅਤੇ ਕਰਮਚਾਰੀਆਂ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਮਹਿਮਾਨਾਂ ਦੇ ਠਹਿਰਣ ਅਤੇ ਖਾਣੇ ਦਾ ਯੋਗ ਪ੍ਰਬੰਧ ਕੀਤਾ। ਅਖੀਰ ਵਿੱਚ ਅਸੀਂ ਇਹੀ ਕਹਿਣਾ ਚਾਹਾਂਗੇ ਕਿ ਅਜਿਹੇ ਸੈਮੀਨਾਰਾਂ ਦੀ ਸਫਲਤਾ ਮਿਲ ਕੇ ਚਲਣ ਵਿੱਚ ਹੀ ਨਿਹਤ ਹੁੰਦੀ ਹੈ ਅਤੇ ਇਹ ਵਿਚਾਰਧਾਰਾ ਨੂੰ ਹੋਰ ਅੱਗੇ ਵਧਾਉਣ ਵਿੱਚ ਸਹਾਇਤਾ ਕਰਦੇ ਹਨ। ਇਸ ਲਈ ਇਸ ਤਰ੍ਹਾਂ ਦੇ ਯਤਨ ਜਾਰੀ ਰਹਿਣੇ ਚਾਹੀਦੇ ਹਨ।

ਰਣਜੀਤ ਸਿੰਘ ਘੁੰਮਣ (ਡਾ.)
ਕਨਵੀਨਰ ਸੈਮੀਨਾਰ
ਵਿਕਾਸ ਕੌਂਸਲ

ਗੁਰਨਾਮ ਕੌਰ (ਡਾ.)
ਡਾਇਰੈਕਟਰ ਸੈਮੀਨਾਰ ਡੀਨ ਕਾਲਜ
ਪ੍ਰੋਫੈਸਰ ਤੇ ਮੁਖੀ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ

# ਗੁਰ ਚੇਲਾ, ਚੇਲਾ ਗੁਰੂ : ਸਿੱਖ ਸਰੂਪ ਤੇ ਸੰਦਰਭ

*-ਜਸਬੀਰ ਸਿੰਘ ਸਾਬਰ (ਡਾ.)**

ਸਿੱਖ ਧਰਮ ਦੇ ਬਾਨੀ ਗੁਰੂ, ਗੁਰੂ ਨਾਨਕ ਦੇਵ ਜੀ ਦਾ ਜੀਉਂਦੇ ਜੀਅ ਆਪਣੇ ਹੀ ਪ੍ਰਧਾਨ ਚੇਲੇ ਭਾਈ ਲਹਿਣੇ ਨੂੰ ਗੁਰਗੱਦੀ ਤੇ ਬਿਰਾਜਮਾਨ ਕਰਦਿਆਂ ਖੁੱਦ ਮੱਥਾ ਟੇਕਣਾ (ਗੁਰ ਚੇਲੇ ਰਹਿਰਾਸ ਕੀ) ਅਤੇ ਆਪਣੇ ਅੰਗ ਤੋਂ ਉਪਜਿਆ ਦਰਸਾ ਕੇ ਗੁਰੂ ਅੰਗਦ ਆਖਣਾ, ਜਿੱਥੇ ਧਰਮੋਂ ਸਮਾਜਿਕ ਖੇਤਰ ਵਿੱਚ ਅਨੋਖੀ ਘਟਨਾ ਬਣੀ ਉੱਥੇ ਇਸ ਨੇ ਸਿੱਖੀ-ਮਹਿਲ ਦੀ ਉਸਾਰੀ ਹਿੱਤ ਕੁੱਝ ਵਿਸ਼ੇਸ਼ ਪ੍ਰਚਲਿਤ ਪ੍ਰੰਪਰਾਵਾਂ ਨੂੰ ਨਕਾਰਦਿਆਂ ਇੱਕ ਵਿਲੱਖਣ ਸਰੂਪ ਨੂੰ ਉਸਾਰਿਆ ਹੈ। ਇਹੋ ਸਰੂਪ ਸਿੱਖ ਕੌਮ ਦੀ ਵਿਲੱਖਣਤਾ ਅਤੇ ਮਾਨਵ-ਜੀਵਨ ਦੀ ਸੰਪੂਰਨਤਾ ਦਾ ਆਧਾਰ ਬਣਿਆ। ਗੁਰੂ ਸਾਹਿਬ ਨੇ ਅਜਿਹਾ-ਕਾਰਜ ਕਿਉਂ ਕੀਤਾ ਅਤੇ ਉਨ੍ਹਾਂ ਨੂੰ ਅਜਿਹਾ ਕਿਉਂ ਕਰਨਾ ਪਿਆ ਇਹ ਕੁੱਝ ਅਜਿਹੇ ਨੁਕਤੇ ਹਨ ਜਿਨ੍ਹਾਂ ਤੇ ਵਿਚਾਰ ਕਰਨੀ ਤਰਕ ਸੰਗਤ ਲਗਦੀ ਹੈ। ਇਹੋ ਹੱਥਲੇ ਪਰਚੇ ਦਾ ਮੰਤਵ ਹੈ।

ਦਰਅਸਲ ਗੁਰੂ ਨਾਨਕ ਦੇਵ ਜੀ ਨੇ ਆਪਣੇ ਤਤਕਾਲੀ ਸਮਾਜ ਦੀ ਧਾਰਮਿਕਤਾ (ਧਰਮੁ ਪੰਖ ਕਰਿ ਉਡਰਿਆ)[1] ਸਮਾਜਿਕਤਾ (ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸਤੁ ਮੁਖਹੁ ਆਲਾਈ)[2] ਰਾਜਨੀਤਕਤਾ (ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ)[3] ਅਤੇ ਆਰਥਿਕਤਾ (ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ) - (ਇਸਤ੍ਰੀ ਪੁਰਖੈ ਦਾਮਿ ਜਿਤੁ ਭਾਵੈ ਆਇ ਕਿਥਾਊ ਜਾਈ)[4] (ਨਿਰਧਨੁ ਆਦਰੁ ਕੋਈ ਨ ਦੇਇ)[5] ਨੂੰ ਜੜਾਂ ਤੱਕ ਵੇਖਿਆ, ਪਰਖਿਆ ਤੇ ਘੋਖਿਆ ਹੋਇਆ ਸੀ। ਇਸ ਲਈ ਉਨ੍ਹਾਂ ਨੇ ਸਾਰੀ ਸਥਿਤੀ ਨੂੰ ਪਹਿਲੋਂ ਸਮਝਿਆ, ਵਿਚਾਰਿਆ, ਉਪਰੰਤ ਉਸਦੇ ਸਮਾਧਾਨ ਲਈ ਆਪਣਾ ਪ੍ਰਤੀਕਰਮ ਪ੍ਰਗਟਾਇਆ। ਇਹ ਇੱਕ ਅਟੱਲ ਸਚਾਈ ਹੈ ਕਿ ਕਿਸੇ ਵੀ ਸਮੱਸਿਆ ਦੇ ਸਮਾਧਾਨ ਲਈ ਉਸਨੂੰ ਠੀਕ ਪ੍ਰਸੰਗ ਵਿੱਚ ਸਮਝਣ ਦੀ ਜੁਗਤਿ ਅਪਣਾਉਣੀ ਜ਼ਰੂਰੀ ਹੁੰਦੀ ਹੈ। "ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ[6] ਦਾ ਗੁਰੂ ਨਾਨਕ ਸਿਧਾਂਤ ਏਸੇ ਵਿਚਾਰ ਵੱਲ ਦਿਸ਼ਾ-ਨਿਰਦੇਸ਼ ਹੈ।"

ਗੁਰੂ ਨਾਨਕ ਦੇਵ ਸਾਹਿਬ ਭਲੀ ਭਾਂਤੀ ਸਮਝ ਚੁੱਕੇ ਸਨ ਕਿ ਤੱਤਕਾਲੀਨ ਪ੍ਰਸਥਿਤੀਆਂ ਵਿੱਚ ਜਨ ਸਮੂਹ-ਕਲਿਆਣ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਸੱਚੇ ਸੁੱਚੇ ਆਚਰਣ ਵਾਲੀ ਨਰੋਈ ਤੇ ਨਿਆਰੀ ਕੌਮ ਦੀ ਸਿਰਜਣਾ ਕੀਤੀ ਜਾਵੇ। ਏਸੇ ਲਈ "ਨਾਨਕ ਨਿਰਮਲ ਪੰਥੁ ਚਲਾਇਆ"[7] ਦੀ ਕਾਰਜ-ਪੂਰਤੀ ਲਈ ਪ੍ਰਥਮ ਕਾਰਜ ਹੀ ਇਹ ਕੀਤਾ ਕਿ ਉਨ੍ਹਾਂ ਨੇ ਪ੍ਰਚਲਿਤ ਹਰ ਉਹ ਪ੍ਰੰਪਰਾ ਨਕਾਰ ਦਿੱਤੀ ਜੋ ਮਾਨਵ-ਕਲਿਆਣ ਕਾਰਜ ਕਰਨ ਤੋਂ ਅਸਮਰੱਥ ਹੋ ਚੁੱਕੀ

---

* ਪ੍ਰੋਫੈਸਰ ਤੇ ਚੇਅਰਮੈਨ, ਭਗਤ ਰਵੀਦਾਸ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਸੀ ਅਤੇ ਉਸ ਦੇ ਬਦਲੇ ਵਜੋਂ ਅਜਿਹੀ ਪ੍ਰੰਪਰਾ ਉਸਾਰੀ ਜੋ ਮਾਨਵ-ਕਲਿਆਣ ਕਾਰਜ ਕਰਨ ਦੇ ਸਮਰੱਥ ਬਣ ਸਕਦੀ ਸੀ। ਗੁਰ ਚੇਲਾ, ਚੇਲਾ ਗੁਰੂ ਏਸੇ ਪ੍ਰੰਪਰਾ ਦੀ ਕੜੀ ਹੈ। ”

ਭਾਰਤੀ ਪ੍ਰੰਪਰਾ ਵਿੱਚ ਚੇਲਾ ਆਪਣੇ ਗੁਰੂ ਦੀ ਗੱਦੀ ਤਾਂ ਪ੍ਰਾਪਤ ਕਰ ਲੈਂਦਾ ਸੀ ਪਰ ਉਹ ਆਪਣੇ ਗੁਰੂ ਦਾ ਗੁਰੂ ਨਹੀਂ ਸੀ ਬਣ ਸਕਦਾ ਅਤੇ ਨਾ ਹੀ ਉਸਨੂੰ ਗੁਰੂ-ਪਦ ਆਪਣੇ ਗੁਰੂ ਦੇ ਜਿਉਂਦੇ ਜੀਅ ਮਿਲ ਸਕਦਾ ਸੀ। ਪਰ ਗੁਰੂ ਨਾਨਕ ਦੇਵ ਜੀ ਨੇ ਪਿਤਰੀ-ਕੇਂਦਰਤ ਵਾਰਸ ਬਣਾਉਣ ਦੀ ਪ੍ਰਚਲਿਤ ਪ੍ਰੰਪਰਾ ਤੋੜਦਿਆਂ ਜਾਨਸ਼ੀਨੀ ਦਾ ਆਧਾਰ ਵਿਰਾਸਤ ਦੀ ਥਾਂ ਭਾਈ ਲਹਿਣੇ ਨੂੰ ਗੁਰਗੱਦੀ ਦੇ ਕੇ ਸਤਿ ਦੀ ਸੱਤਾ, ਯੋਗਤਾ-ਮੂਲਕ ਸਿਧਾਂਤ ਤੇ ਸਥਾਪਤ ਕਰ ਦਿੱਤੀ। ਅੰਗ੍ਰੇਜ਼ੀ ਦੀ ਕਹਾਵਤ *First deserve than desire* ਅਨੁਸਾਰ ਵੀ ਕਿਸੇ ਵੀ ਪ੍ਰਾਪਤੀ ਲਈ ਉਸ ਦੇ ਯੋਗ-ਯੋਗਤਾ ਹੋਣੀ ਚਾਹੀਦੀ ਹੈ ਅਤੇ ਜਦੋਂ ਪ੍ਰਾਪਤੀ-ਬਿੰਬ ਬਹੁਤ ਮਹਾਨ ਹੋਵੇ ਤਾਂ ਉਹ ਯੋਗਤਾ ਹੋਰ ਵੀ ਜ਼ਰੂਰੀ ਬਣ ਜਾਂਦੀ ਹੈ। ਜੇਕਰ ਇਸ ਜੁਗਤਿ ਅਨੁਸਾਰ ਮਾਨਵ-ਜੀਵਨ ਪ੍ਰਬੰਧ, ਅਮਲ ਵਿੱਚ ਲਿਆਂਦਾ ਜਾਵੇ ਤਾਂ ਮਾਨਵ-ਸੰਸਾਰ ਵਿੱਚ ਬਹੁਤ ਸਾਰੀਆਂ ਸਮੱਸਿਆਵਾਂ ਸੁੱਤੇ ਸਿੱਧ ਹੱਲ ਹੋ ਸਕਦੀਆਂ ਹਨ। ਇਤਿਹਾਸਿਕ ਤੱਥ ਵੀ ਇਹੋ ਸਿੱਧ ਕਰਦੇ ਹਨ ਕਿ ਜਦੋਂ ਜਦੋਂ ਮਾਨਵ-ਸਮਾਜ ਦੀ ਵਾਗਡੋਰ, ਯੋਗਤਾ-ਮੂਲਕ ਹੱਥਾਂ ਵਿੱਚ ਆਈ ਤਾਂ ਮਨੁੱਖੀ-ਵਰਤਾਰਾ ਚੜ੍ਹਦੀਆਂ ਕਲਾਂ ਵਾਲਾ ਬਣ, ਵਿਕਾਸ ਮਾਰਗ ਤੇ ਤੁਰਿਆ ਪਰ ਜਿਉਂ ਹੀ ਅਯੋਗ ਆਗੂ ਸੱਤਾ ਤੇ ਕਾਬਜ਼ ਹੋਏ ਤਾਂ ਮਾਨਵਤਾ ਧਰਾਤਲਤਾ ਦੀ ਡੂੰਘੀ ਖੱਡ ਵਲ ਵਧੀ। ਮਾਨਵ-ਸਮਾਜ ਨੂੰ ਆਸ ਹੁੰਦੀ ਹੈ ਆਪਣੇ ਆਗੂਆਂ ਤੋਂ ਆਪਣੇ ਦੁੱਖਾਂ ਦੇ ਨਿਵਾਰਣ ਦੀ ਪਰ ਆਮ ਤੌਰ ਤੇ ਆਗੂ ਲੋਕ ਨਿੱਜਵਾਦ ਤੇ ਨਿੱਜਲਾਭ ਦੀ ਹਵਸ ਪੂਰਤੀ ਹਿੱਤ ਜਨ-ਮਾਨਸ ਦੀਆਂ ਹੱਡੀਆਂ ਕੜਕਾ ਦਿੰਦੇ ਹਨ। ਇਸ ਲਈ ਸਮਾਜ ਦੀ ਵਾਗਡੋਰ ਹਰ ਖੇਤਰ ਵਿੱਚ ਸੁਯੋਗ ਆਗੂਆਂ ਦੇ ਹੱਥਾਂ ਵਿੱਚ ਹੋਣ ਨਾਲ ਹੀ ਜਨ-ਕਲਿਆਣ ਸੰਭਵ ਹੁੰਦਾ ਹੈ। ਗੁਰੂ ਨਾਨਕ ਸਾਹਿਬ ਦਾ ਸਥਾਪਤ ਕੀਤਾ ਯੋਗਤਾ-ਮੂਲਕ ਏਹੋ ਸਿਧਾਂਤ ਹੀ ਚੇਲੇ ਨੂੰ ਗੁਰੂ ਬਣਾਉਂਦਾ ਹੈ ਜੋ ਪੰਜਵੇਂ ਨਾਨਕ, ਗੁਰੂ ਅਰਜਨ ਦੇਵ ਜੀ ਤੱਕ ਨਿਰੰਤਰ ਜਾਰੀ ਰਹਿੰਦਾ ਹੈ। ਨਿਰਸੰਦੇਹ ਛੇਵੇਂ ਨਾਨਕ ਗੁਰੂ ਹਰਗੋਬਿੰਦ ਸਾਹਿਬ ਤੋਂ ਲੈ ਕੇ ਦਸਮੇਸ਼ ਗੁਰੂ ਗੋਬਿੰਦ ਸਿੰਘ ਤੱਕ ਜਾਨਸ਼ੀਨੀ ਦਾ ਆਧਾਰ ਮੁੜ ਵਿਰਾਸਤ ਬਣ ਜਾਂਦਾ ਹੈ ਪਰ ਯੋਗਤਾ-ਮੂਲਕ ਸਥਾਪਿਤ ਗੁਰੂ ਨਾਨਕ ਸਿਧਾਂਤ ਸਥਿਰ ਰਹਿੰਦਾ ਹੈ। ਇਥੇ ਹੀ ਬਸ ਨਹੀਂ ਇਨ੍ਹਾਂ ਦਸਾਂ ਗੁਰੂਆਂ ਵਿੱਚ ਉਹੋ ਗੁਰੂ ਨਾਨਕ-ਜੋਤਿ ਉਸ ਤਰ੍ਹਾਂ ਨਿਰੰਤਰ ਗਤੀਸ਼ੀਲ ਰਹਿੰਦੀ ਹੈ ਜਿਵੇਂ ਦੀਵੇ ਦੀ ਇਕ ਜੋਤਿ ਤੋਂ ਦੂਜਾ ਦੀਵਾ ਬਲਦਾ ਹੈ (ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ )[8]

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰ ਥਿਰੁ ਕੀਅਉ॥*
*ਅਮਰਦਾਸਿ ਅਮਰਤ ਛਤ੍ਰੁ ਗੁਰ ਰਾਮਹਿ ਦੀਅਉ॥*
*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥*[9]

ਹੈਰਾਨੀ ਹੁੰਦੀ ਹੈ ਕਿ ਮਨੂਵਾਦੀ ਵਰਣ-ਵੰਡ ਦੇ ਪਉੜੀ ਵਿਧਾਨੁ ਅਨੁਸਾਰ ਸਭ ਤੋਂ ਉਪਰਲੇ ਡੰਡੇ ਤੇ ਬ੍ਰਾਹਮਣ, ਉਸ ਤੋਂ ਹੇਠਾਂ ਕਸ਼ੱਤਰੀ, ਉਸ ਤੋਂ ਹੇਠਾਂ ਵੈਸ਼ ਅਤੇ ਸਭ ਤੋਂ ਹੇਠਾਂ

ਸ਼ੂਦਰ ਹੈ, ਸ਼ੂਦਰ ਦਾ ਸਮਾਜਿਕ ਰੁਤਬਾ ਦਾਸ ਹੈ ਅਤੇ ਦਾਸ ਦਾ ਕੰਮ ਕੇਵਲ ਸੇਵਾ ਕਰਨਾ ਹੀ ਹੁੰਦਾ ਹੈ। ਇਸ ਪਉੜੀ ਵਿਧਾਨ ਅਨੁਸਾਰ ਦਾਸ ਸੇਵਾਦਾਰ ਹੋਣ ਕਾਰਨ ਉਪਰਲੀਆਂ ਤਿੰਨਾਂ ਸ਼੍ਰੇਣੀਆਂ ਨੂੰ ਪ੍ਰਾਪਤ ਅਧਿਕਾਰਾਂ ਤੋਂ ਸਦਾ ਲਈ ਵਾਂਝਾ ਕੀਤਾ ਹੋਇਆ ਸੀ ਅਤੇ ਗੁਲਾਮਾਂ ਵਾਲਾ ਜੀਵਨ ਜਿਉਂਦਾ ਸੀ ਪਰ ਏਥੇ ਸੇਵਾਦਾਰ ਵਜੋਂ ਕਾਰਜ ਕਰਨ ਵਾਲਾ ਭਾਈ ਲਹਿਣਾ ਗੁਰਗੱਦੀ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਗੁਰੂ ਚੇਲਾ, ਚੇਲਾ ਗੁਰੂ ਦਾ ਇਹ ਸਰੂਪ, ਇਕ ਮਨ ਇਕ ਚਿੱਤ ਹੋ ਕੇ ਸੇਵਾ ਕਰਨ ਵਾਲੇ ਸੇਵਾਦਾਰ ਨੂੰ ਸਮਾਜਿਕ ਪੱਧਰ ਤੇ ਸਰਬੋਤਮ ਰੁਤਬਾ ਪ੍ਰਦਾਨ ਕਰਦਾ ਹੈ। ਦਰਅਸਲ ਗੁਰੂ ਨਾਨਕ ਸਾਹਿਬ ਨੇ ਤਾਂ ਇਸ ਪ੍ਰਸੰਗ ਵਿੱਚ ਸਪੱਸ਼ਟ ਸ਼ਬਦਾਂ ਵਿੱਚ ਐਲਾਨ ਕੀਤਾ ਸੀ ਕਿ ਮੇਰੀ ਪ੍ਰਤੀਬੱਧਤਾ (commitment) ਅਤੇ ਸਹਾਨੁਭੂਤੀ (sympathy) ਸਮਾਜ ਦੇ ਉਸ ਵਰਗ ਨਾਲ ਹੈ ਜੋ ਨਿਮਾਣੇ, ਨਿਤਾਣੇ, ਨਿਓਟੇ, ਨਿਆਸਰੇ ਅਤੇ ਨੀਚ ਸਮਝੇ ਜਾਂਦੇ ਹਨ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* [10]

ਭਾਈ ਲਹਿਣੇ ਦਾ ਗੁਰੂ ਚੇਲਾ, ਚੇਲਾ ਗੁਰੂ ਦਾ ਸਰੂਪ ਤੇ ਸੰਦਰਭ ਜਿੱਥੇ ਇਕ ਸੇਵਾਦਾਰ ਨੂੰ ਗੁਰਗੱਦੀ ਤੇ ਬਿਰਾਜਮਾਨ ਕਰਦਾ ਹੈ ਉਥੇ ਧਰਮ ਸਥਾਨਾਂ ਤੇ ਸਿੱਖਿਆ-ਦੀਖਿਆ ਦੇ ਰਿਵਾਜ ਚਹੁੰ ਵਰਨਾ ਲਈ ਖੋਹਲਦਿਆਂ ਨਿੱਜਵਾਦੀ ਪਹੁੰਚ-ਵਿਧੀ ਅਤੇ ਪੁਜਾਰੀ-ਵਰਗ ਦੀ ਅਜਾਰੇਦਾਰੀ ਨੂੰ ਅਪ੍ਰਸੰਗਿਕ ਅਤੇ ਗੈਰ ਜ਼ਰੂਰੀ ਕਰਾਰ ਦਿੰਦਾ ਹੈ। ਇਸ ਪ੍ਰਸੰਗ ਵਿੱਚ ਇਕ ਹੋਰ ਗੱਲ ਜੋ ਉਭਰ ਕੇ ਸਾਡੇ ਸਨਮੁਖ ਹੁੰਦੀ ਹੈ ਉਹ ਇਹ ਹੈ ਕਿ ਗੁਰੂ ਜਦੋਂ ਵੀ ਕਿਸੇ ਨੂੰ ਆਪਣਾ ਚੇਲਾ ਬਣਾਉਂਦਾ ਹੈ ਤਾਂ ਉਹ ਚੇਲੇ ਪਾਸੋਂ ਦਾਨ-ਰੂਪ ਵਿੱਚ ਗੁਰੂ ਦਕਸ਼ਣਾ ਮੰਗਦਾ ਹੈ। ਕਈ ਵਾਰ ਇਹ ਗੁਰੂ ਦਕਸ਼ਣਾ ਅਸਹਿ ਪੀੜਾ ਬਣ ਜਾਂਦੀ ਹੈ ਜਿਵੇਂ ਦਰੋਣਾਚਾਰਯ ਵਲੋਂ ਏਕਲਵਯ ਪਾਸੋਂ ਸੱਜੇ ਹੱਥ ਦਾ ਅੰਗੂਠਾ ਗੁਰੂ ਦਕਸ਼ਣਾ ਦੇ ਰੂਪ ਵਿੱਚ ਲੈ ਲੈਣਾ। ਪਰ ਗੁਰੂ ਨਾਨਕ ਆਪਣੇ ਚੇਲੇ ਪਾਸੋਂ ਗੁਰੂ ਦਕਸ਼ਣਾ ਨਹੀਂ ਮੰਗਦੇ ਸਗੋਂ ਗੁਰਗੱਦੀ ਦੇ ਦਿੰਦੇ ਹਨ।

ਏਥੇ ਇੱਕ ਸੁਆਲ ਪੈਦਾ ਹੁੰਦਾ ਹੈ ਕਿ ਵਰਣ-ਵੰਡ ਦੇ ਪਉੜੀ ਵਿਧਾਨ ਅਨੁਸਾਰ ਭਾਈ ਲਹਿਣਾ ਜੀ ਸ਼ੂਦਰ ਨਹੀਂ ਸਨ ਸਗੋਂ ਗੁਰੂ ਨਾਨਕ ਦੇਵ ਜੀ ਵਾਂਗ ਉੱਚ-ਕੁਲ ਦੇ ਖੱਤਰੀ ਸਨ। ਪਰਿਵਾਰਕ ਵਾਤਾਵਰਣ ਵਿੱਚ ਉਨ੍ਹਾਂ ਨੇ ਸ਼ਾਇਦ ਹੀ ਗਰੀਬਾਂ, ਮਜ਼ਦੂਰਾਂ, ਦਲਿੱਤਾਂ ਆਦਿ ਦਾ ਕਰੁਣਾਮਈ ਤਰਸਯੋਗ ਜੀਵਨ ਨੇੜਿਓਂ ਵੇਖਿਆ ਹੋਵੇ। ਇਸੇ ਲਈ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਪਾਸੋਂ 7 ਸਾਲ ਲਗਾਤਾਰ ਉਹ ਕਾਰਜ ਕਰਵਾਏ ਜੋ ਕੇਵਲ ਕਾਮੇ ਮਜਦੂਰ ਜਾਂ ਸ਼ੂਦਰ ਵਰਗ ਨਾਲ ਸੰਬੰਧਿਤ ਵਿਅਕਤੀ ਹੀ ਕਰਦੇ ਸਨ। ਮਹਿਮਾ ਪ੍ਰਕਾਸ਼, ਸੂਰਜ ਪ੍ਰਕਾਸ਼, ਪਰਚੀਆਂ ਸੇਵਾਦਾਸ ਅਤੇ ਕੇਸਰ ਸਿੰਘ ਛਿਬਰ ਦੇ ਬੰਸਾਵਲੀ ਨਾਮੇ ਵਿਚ 6-7 ਸਾਖੀਆਂ ਅਜਿਹੀਆਂ ਪ੍ਰਾਪਤ ਹੁੰਦੀਆਂ ਹਨ ਜਿਨ੍ਹਾਂ ਦਾ ਸੰਬੰਧ ਭਾਈ ਲਹਿਣਾ ਜੀ ਦੇ ਉਸ ਜੀਵਨ ਕਾਲ ਨਾਲ ਹੈ ਜੋ ਉਨ੍ਹਾਂ ਕਰਤਾਰਪੁਰ ਵਿੱਚ ਬਤੀਤ ਕੀਤਾ। ਨਿਰਸੰਦੇਹ ਇਨ੍ਹਾਂ ਸਾਖੀਆਂ ਦਾ ਸਰੂਪ ਵੀ ਕਥਾ-ਰਸ ਵਾਲਾ ਹੀ ਹੈ ਪਰ ਜਦੋਂ ਇਨ੍ਹਾਂ ਸਾਖੀਆਂ ਵਿਚਲਾ ਲੁਪਤ ਸੰਦੇਸ਼ (coded message) ਠੀਕ ਪ੍ਰਸੰਗ ਵਿੱਚ ਪ੍ਰਗਟ (decode ) ਹੁੰਦਾ ਹੈ ਤਾਂ ਇਹ ਸਾਖੀਆਂ ਭਾਈ ਲਹਿਣੇ ਜੀ ਨੂੰ ਗੁਰੂ ਨਾਨਕ ਮਿਸ਼ਨ ਵਿਚਲੀ "ਘੜੀਐ ਸਬਦਿ ਸਚੀ ਟਕਸਾਲ" ਵਿੱਚ ਢਾਲਣ ਵਾਲੀਆਂ

ਸਿੱਧ ਹੁੰਦੀਆਂ ਹਨ। ਮਸਲਨ ਘਾਹ ਦੀਆਂ ਚਿੱਕੜ ਲਿਬੜੀਆਂ ਪੰਡਾਂ ਦਾ ਭਾਰ, ਮਾਨਵ-ਸਮਾਜ ਦੇ ਦੁੱਖ ਦਰਦ ਨਿਵਾਰਣ ਦੀ ਜਿੰਮੇਵਾਰੀ ਚੁੱਕਣ ਦਾ ਪ੍ਰਤੀਕ ਹੈ, ਕੱਪੜੇ ਧੋਣਾ, ਮਰੀ ਚੂਹੀ ਸੁੱਟਣਾ, ਕੰਧ ਉਸਾਰਨੀ ਆਦਿ ਆਪਣੇ ਆਪ ਨੂੰ ਜਨ ਸਧਾਰਨ ਦੀ ਪੱਧਰ ਤੇ ਕਾਰਜ ਕਰਨ ਦੀ ਪ੍ਰੇਰਣਾ ਹੈ, ਦਰੱਖਤ ਤੋਂ ਫਲ ਤੇ ਮਠਿਆਈਆਂ ਝਾੜਨਾ ਭੁੱਖੇ ਦੀ ਹਰ ਹੀਲੇ ਭੁੱਖ ਮਿਟਾਉਣਾ ਹੈ ਅਤੇ ਕੱਪੜਾ ਚੁੱਕਣ ਤੇ ਮੁਰਦੇ ਦੀ ਥਾਂ ਕੜਾਹ ਪ੍ਰਸ਼ਾਦਿ ਦਾ ਥਾਲ ਪ੍ਰਾਪਤ ਹੋਣਾ ਮਾਲਕ ਦਾ ਹੁਕਮ ਮੰਨਣ ਦਾ ਸਿੱਟਾ ਹੈ। ਕੜਾਹ ਪ੍ਰਸ਼ਾਦਿ ਪ੍ਰਾਪਤ ਹੋ ਜਾਣ ਤੋਂ ਪਹਿਲਾਂ ਆਪਣੇ ਗੁਰੂ ਨੂੰ ਤੇ ਫਿਰ ਬਾਕੀ ਸੰਗਤ ਨੂੰ ਵਰਤਾ ਕੇ ਆਪ ਛਕਣਾ ਵੰਡ ਛਕਣ ਦੀ ਪਿਰਤ ਹੈ। ਇਸੇ ਲਈ ਗੁਰੂ ਨਾਨਕ ਦੇਵ ਜੀ ਬਾਕੀ ਸੰਗਤ ਨੂੰ ਦੱਸਦੇ ਹਨ ਕਿ ਭਾਈ ਲਹਿਣੇ ਨੂੰ ਕੜਾਹ ਪ੍ਰਸ਼ਾਦਿ ਦਾ ਥਾਲ ਇਸ ਲਈ ਪ੍ਰਾਪਤ ਹੋਇਆ ਕਿਉਂਕਿ ਇਸ ਨਾਲ ਵੰਡ ਛਕਣ ਦੀ ਜਾਚ ਆਉਂਦੀ ਹੈ। ਜੇਕਰ ਅਸੀਂ ਚੰਗੀ ਵਸਤ ਤੇ ਆਪ ਕਬਜਾ ਕਰਕੇ ਬੈਠ ਜਾਈਏ ਤਾਂ ਇਹ ਮੁਰਦੇ ਸਮਾਨ ਹੋ ਜਾਵੇਗੀ ਪਰ ਜੇਕਰ ਇਹ ਸਾਥੀਆਂ ਤੇ ਲੋੜਵੰਦਾਂ ਵਿੱਚ ਵੰਡ ਕੇ ਛਕੀਏ ਤਾਂ ਇਹ ਕੜਾਹ ਪ੍ਰਸ਼ਾਦਿ ਵਾਂਗ ਬਣ ਜਾਂਦੀ ਹੈ। ਇਹ ਸਾਖੀਆਂ ਅਸਲ ਵਿੱਚ ਭਾਈ ਲਹਿਣਾ ਜੀ ਦੀ ਪਰਿਵਾਰਿਕ ਜਾਤਿ-ਅਭਿਮਾਨ ਵਾਲੀ ਕਾਇਆ ਕਲਪ ਕੇ ਉਨ੍ਹਾਂ ਨੂੰ ਉਸ ਸੰਪੂਰਨ ਮਨੁੱਖ ਦਾ ਰੂਪ ਪ੍ਰਦਾਨ ਕਰਦੀਆਂ ਹਨ ਜਿਸ ਦੀ ਗੱਲ ਅਸੀਂ ਅਰੰਭ ਵਿੱਚ ਕੀਤੀ ਹੈ। ਅਜਿਹੀ ਗੱਲ ਨਹੀਂ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਿਸ਼ਨ ਦੇ ਸੰਚਾਲਨ-ਕਾਰਜ ਲਈ ਆਪਣੇ ਪੁੱਤਰਾਂ ਬਾਬਾ ਸ੍ਰੀ ਚੰਦ ਤੇ ਲੱਖਮੀ ਦਾਸ ਜੀ ਨੂੰ ਮੌਕਾ ਨਾ ਦਿੱਤਾ ਹੋਵੇ ਸਗੋਂ ਉਨ੍ਹਾਂ ਨੇ ਹਰੇਕ ਪ੍ਰੀਖਿਆ ਸਮੇਂ ਪਹਿਲਾ ਪ੍ਰਸ਼ਨ-ਪੱਤਰ ਆਪਣੇ ਪੁੱਤਰਾਂ ਨੂੰ ਹੀ ਦਿੱਤਾ ਅਤੇ ਬਾਕੀ ਸੰਗਤ ਨੂੰ ਬਾਅਦ ਵਿੱਚ। ਪਰ ਇਹ ਸਫਲਤਾ ਪ੍ਰਾਪਤ ਕੀਤੀ ਕੇਵਲ ਭਾਈ ਲਹਿਣਾ ਜੀ ਨੇ ਜਿਨ੍ਹਾਂ ਨੂੰ ਗਲਵੱਕੜੀ ਵਿੱਚ ਲੈਂਦਿਆਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਗੁਰੂ ਅੰਗਦ ਵਜੋਂ ਸਥਾਪਿਤ ਕਰਕੇ ਗੁਰਗੱਦੀ ਤੇ ਵਿਰਾਜਮਾਨ ਕੀਤਾ। ਇਸ ਦੇ ਬਾਵਜੂਦ ਗੁਰੂ ਪੁੱਤਰਾਂ ਦਾ ਗੁਰੂ ਨਾਨਕ ਦੇਵ ਜੀ ਨਾਲ ਖ਼ੂਨ ਦਾ ਰਿਸ਼ਤਾ ਕਾਇਮ ਰਹਿੰਦਾ ਹੈ ਅਤੇ ਭਾਈ ਲਹਿਣਾ ਜੀ ਆਪਣੇ ਸਦ-ਗੁਣਾਂ ਕਾਰਨ ਗੁਰੂ ਦੇ ਅੰਗ ਬਣ ਜਾਂਦੇ ਹਨ। ਇਸ ਘਟਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਾਈ ਸੱਤਾ ਤੇ ਬਲਵੰਡ ਨੇ ਰਾਮਕਲੀ ਦੀ ਵਾਰ ਵਿਚ [11] ਭੱਟ ਕਲਸਹਾਰ ਨੇ 10 ਸਵੱਯੇ ਮਹੱਲੇ ਦੂਜੇ ਕੇ ਵਿੱਚ[12], ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿੱਚ ਬਹੁਤ ਸੁੰਦਰ ਸ਼ਬਦਾਂ ਵਿੱਚ ਵਰਣਨ ਕੀਤਾ ਹੈ।[13] ਇਨ੍ਹਾਂ ਬਾਣੀਕਾਰਾਂ ਤੇ ਰਚਨਕਾਰਾਂ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ-ਜੋਤਿ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ" [14] ਭੱਟ ਕਲਸਹਾਰ ਨੇ ਆਪਣੇ 10 ਸਵੱਯਾਂ ਵਿੱਚ ਗੁਰੂ ਅੰਗਦ ਦੇਵ ਜੀ ਦੀ ਸ਼ਖਸੀਅਤ ਦਾ ਗੁਣ-ਗਾਇਨ ਕਰਦਿਆਂ ਦਸਿਆ ਹੈ ਕਿ ਭਾਈ ਲਹਿਣਾ ਜੀ ਨਾਨਕ ਜੋਤਿ ਦਾ ਅੰਗ ਇਵੇਂ ਹੀ ਬਣ ਗਏ ਜਿਵੇਂ ਕਿ ਜਗਦੇ ਦੀਪ ਤੋਂ ਦੂਜਾ ਦੀਪ ਜਗਾ ਕੇ ਉਸੇ ਦਾ ਹੀ ਰੂਪ ਹੋ ਜਾਂਦਾ ਹੈ। ਸੰਸਥਾਗਤ ਦ੍ਰਿਸ਼ਟੀ ਤੋਂ ਗੁਰੂ ਨਾਨਕ ਜੋਤਿ ਅਕਾਲ-ਜੋਤਿ ਹੈ ਜੋ ਦਸਾਂ ਗੁਰੂ ਸਾਹਿਬਾਨ ਦੇ ਜਾਮਿਆਂ ਵਿੱਚ ਬਿਰਾਜਮਾਨ ਰਹੀ। ਭੱਟ ਕਲਸਹਾਰ ਹੋਰ ਦਸਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਸਿਰ ਤੇ ਗੁਰੂ ਨਾਨਕ ਦਾ ਹੱਥ ਸੀ ਜਿਸ ਕਰਕੇ ਉਹ ਜਗਤ-ਗੁਰੂ ਦੀ ਪਦਵੀ ਨੂੰ ਪ੍ਰਾਪਤ ਹੋਏ। ਆਪ ਜੀ ਇਹ ਵੀ ਦਸਦੇ ਹਨ ਕਿ ਗੁਰੂ ਅੰਗਦ ਦੇਵ ਜੀ ਨੇ ਅਗਿਆਨਤਾ ਦੇ ਪਸਰੇ ਅੰਧੇਰੇ ਨੂੰ ਦੂਰ ਕੀਤਾ ਕਿਉਂਕਿ ਉਨ੍ਹਾਂ ਦੇ ਨੇਤਰਾਂ ਦੀ ਆਬੇਹਯਾਤ ਨਦੀ ਪਾਪਾਂ ਦੀ ਕਾਲਖ ਧੋਣ ਦੇ ਸਮਰੱਥ ਹੈ।

*ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ॥*
*ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥*[15]

ਭਾਈ ਗੁਰਦਾਸ ਜੀ ਦੇ ਬੋਲਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ "ਨਾਨਕ ਨਿਰਮਲ ਪੰਥ" ਦਾ ਸਿਕਾ ਚਲਾਉਂਦਿਆਂ ਜੀਉਂਦੇ ਜੀਅ ਭਾਈ ਲਹਿਣੇ ਦੇ ਸਿਰ ਤੇ ਗੁਰਿਆਈ ਦਾ ਛਤਰ ਝੁਲਾਅ ਦ੍ਰਿੱਤਾ ਅਤੇ ਉਸ ਵਿੱਚ ਆਪਣੀ ਜੋਤਿ ਮਿਲਾਇ ਕੇ ਆਪਣਾ ਰੂਪ ਵਟਾ ਲਿਆ। ਭਾਈ ਨੰਦ ਲਾਲ ਜੀ 'ਤੋਸ਼ੀਫੇ ਸਨਾਂ' ਵਿੱਚ ਦਸਦੇ ਹਨ ਕਿ "ਜਗਤ ਗੁਰੂ ਗੁਰੂ ਅੰਗਦ ਦੇਵ ਜੀ ਅਕਾਲ ਪੁਰਖ ਦੀ ਬਖਸ਼ਿਸ਼ ਨਾਲ ਪਾਪੀਆਂ ਲਈ ਬਖਸ਼ਿੰਦ ਹਨ।"

ਇਹ ਠੀਕ ਹੈ ਕਿ ਚੇਲਾ ਗੁਰੂ ਰੂਪ ਬਣ ਗਿਆ ਪਰ ਉਸ ਦੇ ਮਨ-ਮੰਦਰ ਵਿੱਚ ਆਪਣੇ ਗੁਰੂ ਪ੍ਰਤੀ ਸਤਿਕਾਰ ਤੇ ਪਿਆਰ ਪਹਿਲਾਂ ਵਾਲਾ ਹੀ ਸੀ। ਇਹੋ ਕਾਰਨ ਹੀ ਸੀ ਕਿ ਪੂਰਨ-ਗੁਰੂ ਦੇ ਹੁਕਮਾਂ ਦੀ ਪਾਲਣਾਂ ਕਰਦਿਆਂ ਭਾਈ ਗੁਰਦਾਸ ਜੀ ਦੇ ਸ਼ਬਦਾਂ ਅਨੁਸਾਰ ਆਪ ਜੀ ਨੇ "ਦਿਤਾ ਛੋੜਿ ਕਰਤਾਰਪੁਰ ਬੈਠਿ ਖਡੂਰੇ ਜੋਤਿ ਜਗਾਈ॥" ਸਿੱਖੀ-ਕੇਂਦਰ ਕਰਤਾਰਪੁਰ ਦੀ ਥਾਂ ਖਡੂਰ ਸਾਹਿਬ ਸਥਾਨੰਤਰਣ ਕਰਨ ਦਾ ਇਕ ਕਾਰਨ ਇਹ ਵੀ ਸੀ ਕਿ ਜਨਮ-ਸਾਖੀ ਸਾਹਿਤ ਵਿੱਚ ਪ੍ਰਾਪਤ ਸਾਖੀ ਜਿਸ ਰਾਹੀਂ ਗੁਰੂ ਨਾਨਕ ਦੇਵ ਜੀ ਸੇਵਾ-ਭਾਵ ਵਾਲੇ ਪੁਰਸ਼ਾਂ ਨੂੰ ਉਜੜ ਜਾਣ ਦਾ ਵਰ ਰੂਪੀ ਸਰਾਪ ਦਿੰਦੇ ਹਨ ਤੇ ਇੱਟਾਂ ਵੱਟੇ ਮਾਰਨ ਵਾਲੇ ਮੰਦਭਾਵੀ ਲੋਕਾਂ ਨੂੰ ਵੱਸਦੇ ਰਹਿਣ ਦੀ ਅਸੀਸ ਦਿੰਦੇ ਹਨ, ਵਾਲੀ ਪ੍ਰਤੀਕਾਤਮਿਕ ਘਟਨਾ ਨੂੰ ਅਮਲੀ ਰੂਪ ਦੇਣਾ ਚਾਹੁੰਦੇ ਸਨ। ਸਹੀ ਅਰਥਾਂ ਵਿੱਚ ਇਸ ਸਾਖੀ ਦਾ ਸੰਚਾਰ-ਸੰਦੇਸ਼ ਹੀ ਇਹ ਹੈ ਕਿ ਭਲੇ ਪੁਰਸ਼ ਜਿੱਥੇ ਜਾਣਗੇ ਉੱਥੇ ਵੀ ਉਹ ਆਪਣੀ ਚੰਗਿਆਈ ਦੀ ਖੁਸ਼ਬੂ ਹੀ ਵੰਡਣਗੇ ਅਤੇ ਮੰਦਭਾਗੀ ਪੁਰਸ਼ ਤਾਂ ਗੰਦਗੀ ਹੀ ਫੈਲਾਉਣਗੇ। ਇਸੇ ਲਈ ਗੁਰੂ ਨਾਨਕ ਸਾਹਿਬ ਮਾਨਵ-ਸਮਾਜ ਵਿੱਚ ਚੰਗਿਆਈ ਦੀ ਖੁਸ਼ਬੂ ਫੈਲਾਉਣ ਲਈ ਭਲੇ ਪੁਰਸ਼ਾਂ ਨੂੰ ਉੱਜੜ ਜਾਣ ਲਈ ਆਖਦੇ ਹਨ ਅਤੇ ਮੰਦੇ ਪੁਰਸ਼ਾਂ ਨੂੰ ਵੱਸਦੇ ਰਹਿਣ ਲਈ। ਸਿੱਖੀ-ਕੇਂਦਰ ਨੂੰ ਕਰਤਾਰਪੁਰ ਤੋਂ ਖਡੂਰ ਸਾਹਿਬ ਸਥਾਨੰਤਰਣ ਕਰਨ ਪਿਛੇ ਵੀ ਇਹੋ ਭਾਵਨਾ ਕੰਮ ਕਰਦੀ ਹੈ ਤਾਂ ਕਿ ਨਵੀਆਂ ਥਾਵਾਂ ਤੇ ਜਾ ਕੇ ਸਤਿ-ਪੁਰਸ਼ ਸਤਿ ਦਾ ਸੰਚਾਰ ਤੇ ਪ੍ਰਸਾਰ ਕਰਨ।

ਨਿਰਸੰਦੇਹ ਗੁਰੂ ਨਾਨਕ ਮਿਸ਼ਨ ਨੂੰ ਉਸੇ ਸੁਰ-ਬੰਦਸ਼ ਵਿੱਚ ਸੰਚਾਰਨਾ ਤੇ ਪਸਾਰਨਾ ਕੋਈ ਸੁਗਮ ਕਾਰਜ ਨਹੀਂ ਸੀ। ਪਰ 7 ਸਾਲ ਦੀ ਸ਼ਾਗਿਰਦੀ ਸਮੇਂ ਚੇਲੇ ਵਲੋਂ ਕਠਿਨ ਘਾਲਣਾ ਅਤੇ ਸਵਾਸ ਸਵਾਸ ਗੁਰੂ ਨਾਨਕ-ਸੰਗਤ ਨੇ ਗੁਰੂ ਅੰਗਦ ਦੇਵ ਜੀ ਨੂੰ ਬਲ ਬਖਸ਼ਿਆ, ਗੁਰੂ ਨਾਨਕ ਮਿਸ਼ਨ ਨੂੰ ਗਤੀਸ਼ੀਲ ਰੱਖਣ ਅਤੇ ਪੱਕੇ ਪੈਰੀਂ ਕਰਨ ਦਾ ਅਤੇ ਇਹ ਵੀ ਬੜੇ ਖੂਬਸੂਰਤ ਢੰਗ ਨਾਲ। ਹਾਲਾਂਕਿ ਸਿੱਖੀ ਦੇ ਇਸ ਬੂਟੇ ਨੂੰ ਗੁਰੂ ਪੁੱਤਰਾਂ ਦੀ ਨਰਾਜ਼ਗੀ, ਜੋਗੀਆਂ, ਸੰਨਿਆਸੀਆਂ, ਉੱਚ ਜਾਤਾਂ, ਪੁਜਾਰੀਆਂ, ਸਿਧ ਨਾਥਾਂ ਦੇ ਪ੍ਰਭਾਵ ਤੋਂ ਬਚਾਉਣਾ ਸੌਖਾ ਨਹੀਂ ਸੀ ਪਰ ਗੁਰੂ ਅੰਗਦ ਹਰ ਪਖੋਂ ਚੌਕੰਨੇ ਰਹੇ ਅਤੇ ਆਪਣੇ ਸ਼ਰਧਾਲੂਆਂ ਨੂੰ ਚੌਕਸ ਕਰਦੇ ਰਹੇ। ਗੁਰੂ ਅੰਗਦ ਦੇਵ ਜੀ ਲਈ ਸਭ ਤੋਂ ਵੱਧ ਸਹਾਈ ਹੋਇਆ ਗੁਰੂ ਨਾਨਕ ਦਾ ਪਰਵਿਰਤੀ-ਮਾਰਗ ਦਾ ਸਿਧਾਂਤ। ਮਾਨਵ-ਸਮਾਜ ਦੇ ਗ੍ਰਿਹਿਸਤੀ ਜੀਵਨ ਨਾਲ ਜੁੜੇ ਬਹੁ-ਗਿਣਤੀ ਸਮਾਜ ਨੇ ਇਸ ਸਿਧਾਂਤ ਦਾ ਭਰਪੂਰ ਸੁਆਗਤ ਕਰਦਿਆਂ ਆਪਣੀ ਧਾਰਮਿਕ ਹੋਣੀ ਗੁਰੂ ਨਾਨਕ ਮਿਸ਼ਨ ਨਾਲ ਜੋੜ ਲਈ। ਗੁਰੂ ਅੰਗਦ ਦੇਵ ਜੀ ਨੇ ਇਸ ਮਿਸ਼ਨ ਦੀ ਗਤੀਸ਼ੀਲਤਾ ਲਈ ਇਸ ਨੂੰ ਹੋਰ ਵਧੇਰੇ ਮਨੁੱਖ-ਕੇਂਦਰਤ ਕਰਦਿਆਂ ਕਈ ਨਵੀਆਂ ਪੈੜਾਂ ਪਾਈਆਂ, ਜਿਨ੍ਹਾਂ ਵਿਚ ਮਨ ਦੇ ਨਾਲ

ਨਾਲ ਤਨ ਦੇ ਵਿਕਾਸ ਲਈ ਮੱਲ ਅਖਾੜਿਆਂ ਦੀ ਸਥਾਪਨਾ ਕਰਨਾ, ਲੰਗਰ ਪ੍ਰਥਾ ਨੂੰ 'ਰਸ ਅੰਮ੍ਰਿਤ ਖੀਰ, ਘਿਆਲੀ' ਬਣਾਕੇ ਹੋਰ ਪ੍ਰਫੁੱਲਤ ਕਰਨਾ, ਬੱਚਿਆਂ ਨੂੰ ਸਿੱਖੀ-ਮੰਡਲ ਦਾ ਹਿੱਸਾ ਬਣਉਣ ਲਈ ਉਨ੍ਹਾਂ ਵਿਚ ਬੈਠਣਾ, ਗੱਲਾਂਬਾਤਾਂ ਕਰਨਾ, ਵਿਦਿਆ ਦੇਣੀ ਆਦਿ।

ਗੁਰੂ ਅੰਗਦ ਦੇਵ ਜੀ ਇਸ ਤੱਥ ਨੂੰ ਭਲੀਭਾਂਤ ਜਾਣ ਗਏ ਸਨ ਕਿ ਅਧਿਆਤਮਕ ਅਤੇ ਵਿਵਹਾਰਿਕ ਖੇਤਰ ਵਿਚ ਸੁਚਾਰੂ ਕਾਰਜ ਨਿਰੋਆ ਤੇ ਅਰੋਗੀ ਸਰੀਰ ਹੀ ਕਰ ਸਕਦਾ ਹੈ। ਰੋਗੀ ਸਰੀਰ ਤਾਂ ਰੋਗਾਂ ਨੇ ਅਜਿਹਾ ਘੇਰਿਆ ਹੁੰਦਾ ਹੈ ਕਿ ਹੋਰ ਕੋਈ ਕਾਰਜ ਕਰ ਹੀ ਨਹੀਂ ਸਕਦੇ। ਇਸ ਦੀ ਪ੍ਰਤੱਖ ਉਦਾਹਰਣ ਹੈ ਅਜੋਕੀ ਨੌਜੁਆਨ ਪੀੜੀ ਦਾ ਨਸ਼ਿਆਂ ਵਿਚ ਗਲਤਾਨ ਰੋਗੀ ਜੀਵਨ, ਜੋ ਨਸ਼ਿਆਂ ਦੀ ਪ੍ਰਾਪਤੀ ਤੋਂ ਬਿਨਾਂ ਹੋਰ ਕੋਈ ਕਾਰਜ ਕਰਨ ਵਿਚ ਰੁਚੀ ਹੀ ਨਹੀਂ ਰੱਖਦੇ। ਗੁਰੂ ਅੰਗਦ ਦੇਵ ਜੀ ਦੀ ਇਸ ਮਨੁੱਖ-ਕੇਂਦਰਤ ਜੁਗਤ ਨੇ ਨੌਜੁਆਨ ਨੂੰ ਮੱਲ ਅਖਾੜਿਆਂ ਤੇ ਹੋਰ ਖੇਡਾਂ ਨਾਲ ਜੋੜਿਆਂ ਅਤੇ ਬਾਲਾਂ ਨੂੰ ਗੁਰੂ ਘਰ ਨਾਲ ਮੋਹ ਪਾਇਆ। ਇਸ ਤਰ੍ਹਾਂ ਬਾਲ ਤੇ ਨੌਜੁਆਨ ਤਨ ਤੇ ਮਨ ਦੀ ਖੁਰਾਕ ਇਕੋ ਸਮੇਂ ਇਕੋ ਥਾਂ ਤੇ ਪ੍ਰਾਪਤ ਕਰ ਲੈਂਦੇ। ਇਤਿਹਾਸਕਾਰਾਂ ਨੇ ਆਪ ਜੀ ਦੀ ਇਸ ਜੀਵਨ-ਜੁਗਤਿ ਨੂੰ ਸਿੱਖ-ਧਰਮ ਦੇ ਵਿਕਾਸ ਹਿੱਤ ਇਤਿਹਾਸਿਕ ਯੋਗਦਾਨ ਪ੍ਰਵਾਨ ਕੀਤਾ ਹੈ।

ਇਸ ਤਰ੍ਹਾਂ ਚੇਲਾ ਰੂਪ ਭਾਈ ਲਹਿਣਾ ਗੁਰੂ ਰੂਪ ਗੁਰੂ ਅੰਗਦ ਬਣ ਉਸੇ ਮਿਸ਼ਨ ਨੂੰ ਗਤੀਸ਼ੀਲ ਰੱਖਦਾ ਹੈ ਜਿਸਦੀ ਬੁਨਿਆਦ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ। ਗੁਰੂ ਨਾਨਕ ਬਾਣੀ ਦੀ ਸੰਭਾਲ ਅਤੇ ਆਪਣੇ 63 ਸਲੋਕ ਇਲਾਹੀ ਹੁਕਮ ਅਨੁਸਾਰ ਉਚਾਰਨੇ ਤੇ ਹਰੇਕ ਮਾਨਵ ਲਈ ਸਿਖਿਆ ਦੀਖਿਆ ਦੇ ਕਿਵਾੜ ਖੋਹਲਦਿਆਂ ਉਸਨੂੰ ਗੁਰੂ ਨਾਨਕ ਦੇਵ ਜੀ ਵਾਂਗ 'ਸ਼ਬਦ-ਗੁਰੂ' ਦੇ ਲੜ ਲਾਉਣਾ ਆਦਿ। ਦਰਅਸਲ ਅੱਜ ਵਾਂਗ ਗੁਰੂ ਕਾਲ ਵਿਚ ਵੀ ਥਾਂ ਥਾਂ ਧਾਰਮਿਕ ਆਗੂ ਖੁੰਭਾਂ ਵਾਂਗ ਪੈਦਾ ਹੋ ਰਹੇ ਸਨ। ਇਹ ਧਾਰਮਿਕ ਆਗੂ ਭੇਖ ਅਤੇ ਪੁਸ਼ਾਕ ਪਖੋਂ ਬੇਸ਼ੱਕ ਧਾਰਮਿਕ ਹੋਣ ਦਾ ਭਰਮ ਪਾਲਦੇ ਸਨ ਪਰ ਅੰਦਰੋਂ ਅਜੋਕੇ ਸਾਧਾਂ ਵਾਂਗ ਖੋਖਲੇ ਸਨ। ਏਸੇ ਲਈ ਗੁਰੂ ਅੰਗਦ ਦੇਵ ਜੀ ਸਪੱਸ਼ਟ ਰੂਪ ਵਿੱਚ ਆਖਦੇ ਹਨ ਕਿ ਧਾਰਮਿਕ ਆਗੂ ਬਣਨਾ ਹਾਰੀ ਸਾਰੀ ਦਾ ਕੰਮ ਨਹੀਂ ਅਤੇ ਨਾ ਹੀ ਮਨੋਰੰਜਨ ਦਾ ਸਾਧਨ ਹੈ। ਅਸਲ ਵਿੱਚ ਇਹ ਇੱਕ ਵੱਡੀ ਜਿੰਮੇਵਾਰੀ ਹੁੰਦੀ ਹੈ ਜੋ ਯੋਗਤਾ-ਮੂਲਕ ਵਿਅਕਤੀ ਹੀ ਨਿਭਾਅ ਸਕਦਾ ਹੈ। ਇਸ ਲਈ ਗੁਰੂ ਅੰਗਦ ਦੇਵ ਜੀ ਉਸ ਵੈਦ ਨੂੰ ਵੀ ਉਪਦੇਸ਼ ਦਿੰਦੇ ਹਨ ਕਿ ਤੂੰ ਪਹਿਲਾਂ ਰੋਗ ਨੂੰ ਪਛਾਣਕੇ ਆਪ ਤਾਂ ਉਸ ਰੋਗ ਤੋਂ ਮੁਕਤ ਹੋ ਤਾਂ ਹੀ ਦੂਸਰਿਆਂ ਦੇ ਰੋਗ ਦੂਰ ਕਰ ਸਕੇਗਾ। ਇਸ ਜੁਗਤਿ ਦੇ ਉਲਟ ਕਾਰਜ ਕਰਨ ਵਾਲਾ ਆਪਣਾ ਵੀ ਸਰਵਨਾਸ਼ ਕਰਦਾ ਹੈ ਅਤੇ ਦੂਜਿਆਂ ਨੂੰ ਵੀ ਤਬਾਹੀ ਦੇ ਕੰਢੇ ਲਿਆ ਖੜਾ ਕਰਦਾ ਹੈ ਕਿਉਂਕਿ ਗਿਆਨਹੀਣ ਵਿਅਕਤੀ ਕਿਸੇ ਨੂੰ ਕੀ ਗਿਆਨ ਦੇ ਸਕਦਾ ਹੈ? 'ਸ਼ਬਦ-ਗੁਰੂ' ਦੀ ਟਕਸਾਲ ਵਿਚ ਘੜਿਆ ਵਿਅਕਤੀ ਹੀ ਲੋਕ ਸੁਖੀ ਤੇ ਪਰਲੋਕ ਸੁਹੇਲਾ ਬਣਾ ਸਕਦਾ ਹੈ। ਗੁਰ-ਚੇਲਾ, ਚੇਲਾ ਗੁਰੂ ਦਾ ਏਹੋ ਸਰੂਪ ਤੇ ਸਦਰੰਭ ਗੁਰੂ ਨਾਨਕ ਵਿਚਾਰਧਾਰਾ ਦਾ ਪ੍ਰਤਿਰੂਪ ਬਣਦਿਆਂ ਸਿੱਖੀ ਦੇ ਅਧਿਆਤਮਕ ਤੇ ਵਿਵਹਾਰਿਕ ਮੰਡਲ ਨੂੰ ਵਿਕਸਤ ਰੱਖਦਾ ਹੈ।

## ਹਵਾਲੇ ਤੇ ਟਿੱਪਣੀਆਂ

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ, 145
2-4 ਵਾਰਾਂ ਗਿਆਨ ਰਤਨਾਵਲੀ ਭਾਈ ਗੁਰਦਾਸ, ਵਾਰ 1.30, ਉਹੀ, ਉਹੀ
5-6 ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 1159, 661
7-8 ਵਾਰਾਂ ਭਾਈ ਗੁਰਦਾਸ, 1.45, 24.8
9-12 ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 1408,15, 966-68, 392
13. ਵਾਰਾਂ ਭਾਈ ਗੁਰਦਾਸ, 1.45-46, 24.5-8
14. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 966
15. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1391

# ਸਲੋਕ ਗੁਰੂ ਅੰਗਦ ਦੇਵ ਜੀ-ਪ੍ਰਸੰਗਿਕਤਾ ਤੇ ਮਹੱਤਵ

*- ਡਾ. ਦੇਵਿੰਦਰ ਸਿੰਘ**

ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅੰਗਦ ਦੇਵ ਜੀ ਦੇ 62 ਸਲੋਕਾਂ ਦਾ ਵਰਣਨ ਮਿਲਦਾ ਹੈ। ਇਹ ਸਲੋਕ ਕਿਸੇ ਇੱਕ ਥਾਂ ਨਹੀਂ ਹਨ ਸਗੋਂ ਵੱਖ ਵੱਖ ਸਥਾਨਾਂ ਤੇ,ਵੱਖ ਵੱਖ ਪ੍ਰਸੰਗਾਂ ਵਿੱਚ ਸ਼ਾਮਿਲ ਹਨ। ਇਹਨਾਂ ਦਾ ਸਥਾਨ ਨਿਰਧਾਰਨ ਦੀ ਵਿਸ਼ੇਸ਼ਤਾ ਇਹ ਹੈ ਕਿ ਇਹਨਾਂ ਸਲੋਕਾਂ ਨੂੰ ਵੱਖ ਵੱਖ ਵਾਰਾਂ ਵਿਚ ਪਉੜੀ ਤੋਂ ਪਹਿਲਾਂ ਅੰਕਿਤ ਕੀਤਾ ਗਿਆ ਹੈ। ਇਹਨਾਂ ਦਾ ਬਿਓਰਾ ਇਸ ਪ੍ਰਕਾਰ ਹੈ :

| | |
|---|---|
| ਵਾਰ ਸ੍ਰੀ ਰਾਗ | ਮਹਲਾ 2 (ਦੋ ਸਲੋਕ) |
| ਵਾਰ ਮਾਝ | ਮਹਲਾ 2 (ਬਾਰਾਂ ਸਲੋਕ) |
| ਵਾਰ ਆਸਾ | ਮਹਲਾ 2 (ਚੌਦਾਂ ਸਲੋਕ) |
| ਵਾਰ ਸੋਰਠਿ | ਮਹਲਾ 2 (ਇਕ ਸਲੋਕ) |
| ਵਾਰ ਸੂਹੀ | ਮਹਲਾ 2 (ਗਿਆਰਾਂ ਸਲੋਕ) |
| ਵਾਰ ਰਾਮਕਲੀ | ਮਹਲਾ 2 (ਸੱਤ ਸਲੋਕ) |
| ਵਾਰ ਮਾਰੂ | ਮਹਲਾ 2 (ਇੱਕ ਸਲੋਕ) |
| ਵਾਰ ਸਾਰੰਗ | ਮਹਲਾ 2 (ਨੌਂ ਸਲੋਕ) |
| ਵਾਰ ਮਲਾਰ | ਮਹਲਾ 2 (ਪੰਜ ਸਲੋਕ) |

ਉਪਰੋਕਤ ਬਿਓਰੇ ਨੂੰ ਮੁੱਖ ਰੱਖਕੇ, ਇਹ ਨਿਰਣਾ ਸਪੱਸ਼ਟ ਰੂਪ ਵਿੱਚ ਕੀਤਾ ਜਾ ਸਕਦਾ ਹੈ ਕਿ ਵਾਰ ਸ੍ਰੀ ਰਾਗ, ਵਾਰ ਸੋਰਠਿ, ਵਾਰ ਸੂਹੀ, ਵਾਰ ਰਾਮਕਲੀ, ਵਾਰ ਮਾਰੂ, ਵਾਰ ਸਾਰੰਗ ਵਿਚ ਦਰਜ ਸਲੋਕ "ਆਦਿ ਗ੍ਰੰਥ" ਦੀ ਸੰਪਾਦਨਾ ਸਮੇਂ ਹੀ ਇਹਨਾਂ ਵਾਰਾਂ ਵਿੱਚ ਸ਼ਾਮਿਲ ਕੀਤੇ ਗਏ ਹੋਣਗੇ ਅਤੇ ਵਾਰ ਮਾਝ, ਵਾਰ ਆਸਾ ਤੇ ਵਾਰ ਮਲਾਰ ਵਿੱਚ ਦਰਜ ਸਲੋਕ, ਗੁਰੂ ਅੰਗਦ ਦੇਵ ਜੀ ਵਲੋਂ ਸ਼ਾਮਿਲ ਕੀਤੇ ਜਾ ਸਕਦੇ ਹਨ ਕਿਉਂਕਿ ਇਹਨਾਂ ਵਾਰਾਂ ਦੇ ਕਰਤਾ ਗੁਰੂ ਨਾਨਕ ਦੇਵ ਨੇ ਇਹ ਵਾਰਾਂ ਗੁਰੂ ਅੰਗਦ ਦੇਵ ਜੀ ਤੋਂ ਪਹਿਲਾਂ ਰਚੀਆਂ ਸਨ ਜਦ ਕਿ ਮਹਲਾ ੩, ਮਹਲਾ ੪ ਤੇ ਮਹਲਾ ੫ (ਪੰਜਵਾਂ) ਦੀਆਂ ਵਾਰਾਂ ਗੁਰੂ ਅੰਗਦ ਦੇਵ ਜੀ ਤੋਂ ਬਾਅਦ ਰਚੀਆਂ ਗਈਆਂ ਸਨ। ਪ੍ਰੰਤੂ "ਆਸਾ ਦੀ ਵਾਰ" ਦੇ ਉਪਰ ਦਰਜ ਇਹ ਟਿੱਪਣੀ

*"ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ"*

ਇਸ ਟਿੱਪਣੀ ਦੇ ਅਧਾਰ ਤੇ 'ਆਸਾ ਦੀ ਵਾਰ' ਵਿੱਚ ਦਰਜ, ਗੁਰੂ ਅੰਗਦ ਦੇਵ ਜੀ ਦੇ ਬਾਰਾਂ ਸਲੋਕਾਂ ਬਾਰੇ ਭ੍ਰਾਂਤੀ ਅਵੱਸ਼ ਪੈਦਾ ਹੁੰਦੀ ਹੈ ਕਿਉਂਕਿ ਅਗਰ ਇਹ ਬਾਰਾਂ ਸਲੋਕ, ਗੁਰੂ

*ਪ੍ਰੋਫੈਸਰ ਅਤੇ ਮੁਖੀ, ਪੰਜਾਬੀ ਵਿਭਾਗ, ਜੰਮੂ ਯੂਨੀਵਰਸਿਟੀ, ਜੰਮੂ

ਅੰਗਦ ਦੇਵ ਜੀ ਦੇ ਸਨ ਤਾਂ ਫਿਰ 'ਆਦਿ ਗ੍ਰੰਥ' ਦੀ ਸੰਪਾਦਨਾ ਸਮੇਂ, "ਸਲੋਕ ਭੀ ਮਹਲੇ ਪਹਿਲੇ ਕੇ ਲਿਖੇ" ਕਿਵੇਂ ਲਿਖਿਆ ਗਿਆ। ਇਸ ਸਬੰਧੀ ਡਾ. ਸਾਹਿਬ ਸਿੰਘ ਦੀ ਟਿੱਪਣੀ ਹੈ:

> "ਸਾਰੀ ਬਾਣੀ ਨੂੰ ਤਰਤੀਬ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਇਕੱਤਰ ਕਰਾਉਣ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਸਨ। ਵੱਖੋ ਵੱਖਰੇ ਸ਼ਬਦ ਅਤੇ ਬਾਣੀਆਂ ਦੇ ਮੁੱਢ ਵਿਚ ਸਿਰਲੇਖ ਭੀ ਗੁਰੂ ਅਰਜਨ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਾਏ। ਆਸਾ ਦੀ ਵਾਰ ਦੇ ਮੁੱਢ ਤੇ ਵੀ ਇਹ ਪੰਕਤੀ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਉਹਨਾਂ ਦੀ ਹੀ ਲਿਖਾਈ ਹੋਈ ਹੈ। ਉਹ ਆਪ ਹੀ ਲਿਖ ਰਹੇ ਹਨ ਕਿ ਇਸ ਵਾਰ ਦੇ 'ਨਾਲਿ' ਸਲੋਕ ਭੀ ਅਸਾਂ ਮਹਲੇ ਪਹਿਲੇ ਦੇ ਲਿਖ ਦਿੱਤੇ ਹਨ। ਇਸ ਤੋਂ ਇਹ੍ਹ ਗੱਲ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ 'ਆਸਾ ਦੀ ਵਾਰ' ਕੇਵਲ 24 ਪਉੜੀਆਂ ਹੀ ਸੀ"।

ਐਸੇ ਨਿਰੀਖਣ ਦੇ ਅਧਾਰ ਤੇ ਬੇਸ਼ੱਕ ਕੁਝ ਸ਼ੰਕੇ ਉਤਪੰਨ ਹੁੰਦੇ ਹਨ ਪ੍ਰੰਤੂ ਇਸ ਦਾ ਨਿਰਣਾ ਕਰਨ ਲਈ ਸਾਡੇ ਪਾਸ ਸਭ ਤੋਂ ਵੱਡੀ ਗਵਾਹੀ ਹੈ ਕਿ 'ਆਸਾ ਦੀ ਵਾਰ' ਵਿੱਚ ਸੰਪਾਦਕ ਨੇ ਸਪੱਸ਼ਟ ਸ਼ਬਦਾਂ ਵਿੱਚ ਇਹਨਾਂ ਬਾਰਾਂ ਸਲੋਕਾਂ ਦੇ ਪੂਰਵ ਮਹਲਾ ਦੂਜਾ ਲਿਖ ਕੇ, ਇਹਨਾਂ ਦੇ ਕਰਤਾ ਬਾਰੇ ਸਾਰੇ ਸ਼ੰਕਿਆਂ ਦੀ ਨਵਿਰਤੀ ਕਰ ਦਿੱਤੀ ਹੈ ਅਤੇ ਇਹਨਾਂ ਸਲੋਕਾਂ ਦਾ ਕਰਤਾ, ਗੁਰੂ ਅੰਗਦ ਦੇਵ ਨੂੰ ਹੀ ਨਿਰਧਾਰਤ ਕੀਤਾ ਹੈ।

ਇਹਨਾਂ ਸਲੋਕਾਂ ਦਾ ਸਤਹੀ ਅਧਿਐਨ ਸਪੱਸ਼ਟ ਕਰਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਪ੍ਰਤਿਭਾ, ਸ਼ਖਸੀਅਤ, ਜੀਵਨ ਘਟਨਾਵਾਂ, ਸਮਕਾਲੀ ਦਸ਼ਾ ਤੇ ਵਿਚਾਰਧਾਰਾ ਨੇ ਇਹਨਾਂ ਸਲੋਕਾਂ ਦੀ ਸਿਰਜਣਾ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ ਹੈ।

ਗੁਰਗੱਦੀ ਮਿਲਣ ਤੋਂ ਪਹਿਲਾਂ, ਗੁਰੂ ਅੰਗਦ ਦੇਵ ਜੀ, ਭਾਈ ਲਹਿਣਾ ਵਜੋਂ ਜਾਣੇ ਜਾਂਦੇ ਸਨ। ਆਪਣੇ ਪਿਤਾ ਫੇਰੂ ਮੱਲ ਖੱਤਰੀ ਵਾਂਗ, ਉਹ ਦੇਵੀ ਭਗਤ ਸਨ ਅਤੇ ਹਰ ਸਾਲ ਦੇਵੀ ਦਰਸ਼ਨਾਂ ਲਈ ਜਾਂਦੇ ਸਨ। ਆਪਣੇ ਪਿਤਾ ਦੇ ਅਕਾਲ ਚਲਾਣੇ ਉਪਰੰਤ ਉਹ ਦੇਵੀ ਦੇ ਭਗਤਾਂ ਦੇ ਮੁਖੀਏ ਬਣਕੇ, ਦੁਰਗਾ ਦੇਵੀ ਦੇ ਦਰਸ਼ਨਾਂ ਲਈ ਜਾਂਦੇ ਸਨ। ਐਸੀ ਇੱਕ ਯਾਤਰਾ ਦੌਰਾਨ ਹੀ, ਉਹ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੇ ਸਿਲਸਿਲੇ 'ਚ ਸੰਪਰਕ 'ਚ ਆ ਗਏ ਅਤੇ ਸਦਾ ਲਈ ਉਹਨਾਂ ਦੇ ਅਨਿੰਨ ਸੇਵਕ ਬਣ ਗਏ। ਇਸ ਤਰ੍ਹਾਂ ਇਕ ਦੇਵੀ ਭਗਤ ਦੇ ਜੀਵਨ ਵਿੱਚ ਇਹ ਪਰਿਵਰਤਨ, ਗੁਰੂ ਨਾਨਕ ਦੀ ਪ੍ਰਤਿਭਾ ਤੇ ਸੇਵਾ ਭਾਵ ਦਾ ਫਲ ਹੀ ਸੀ। ਇਸ ਪ੍ਰਸੰਗ ਚ, ਉਹਨਾਂ ਦੀ ਪ੍ਰਥਮ ਭੇਂਟ ਵਾਲੀ ਕਥਾ, ਇਸ ਪਰਿਵਰਤਨ 'ਚ ਵਿਸ਼ੇਸ਼ ਭੂਮਿਕਾ ਨਿਭਾਉਂਦੀ ਦਿਸਦੀ ਹੈ :

ਭਾਈ ਲਹਿਣਾ ਘੋੜੇ ਤੇ ਸਵਾਰ, ਇਕ ਬਜ਼ੁਰਗ ਪਾਸੋਂ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦਾ ਰਸਤਾ ਪੁੱਛਦੇ ਹਨ। ਉਹ ਬਜ਼ੁਰਗ ਉਹਨਾਂ ਨੂੰ ਆਪਣੇ ਪਿੱਛੇ ਪਿੱਛੇ ਆਉਣ ਲਈ ਆਖਦਾ ਹੈ। ਗੁਰੂ ਅੰਗਦ (ਉਸ ਵਕਤ ਭਾਈ ਲਹਿਣਾ) ਘੋੜੇ ਤੇ ਸਵਾਰ, ਉਸ ਬਜ਼ੁਰਗ ਦੇ ਪਿਛੇ ਪਿਛੇ ਘੋੜੇ ਨੂੰ ਹਿੱਕੀ ਲਿਆਉਂਦਾ ਹੈ। ਭਾਈ ਲਹਿਣਾ ਨੂੰ ਉਦੋਂ ਨਮੋਸ਼ੀ ਹੁੰਦੀ ਹੈ, ਜਦੋਂ ਉਸਨੂੰ ਇਹ ਪਤਾ ਚਲਦਾ ਹੈ ਕਿ ਉਹ ਬਜ਼ੁਰਗ ਹੋਰ ਕੋਈ ਨਹੀਂ, ਸਗੋਂ ਗੁਰੂ ਨਾਨਕ ਦੇਵ ਆਪ ਸਨ। ਇਸ ਘਟਨਾ ਉੱਪਰ ਗੁਰੂ ਨਾਨਕ ਦੇਵ ਜੀ ਦੇ ਇਹ ਸ਼ਬਦ : "ਲਹਿਣੇ ਵਾਲੇ ਸਦਾ ਘੋੜਿਆਂ ਤੇ ਹੁੰਦੇ ਹਨ ਅਤੇ ਦੇਣਦਾਰ ਹਮੇਸ਼ਾਂ ਪੈਦਲ ਹੀ ਤੁਰਦੇ ਹਨ"।

ਇਸ ਘਟਨਾ ਨੇ ਹੀ ਗੁਰੂ ਅੰਗਦ ਦੇਵ ਜੀ ਨੂੰ, ਗੁਰੂ ਨਾਨਕ ਦੇਵ ਜੀ ਦੀ ਪ੍ਰਤਿਭਾ, ਗੁਰ ਉਪਦੇਸ਼ ਤੇ ਸਿੱਖੀ ਸੇਵਕੀ ਵਲ ਰੁਚਿਤ ਕਰ ਦਿਤਾ। ਗੁਰੂ ਅੰਗਦ ਦੇਵ ਜੀ ਦੀ ਲਗਨ, ਸੇਵਾ ਤੇ ਆਪਾ ਵਾਰਨ ਦੇ ਵਿਵਹਾਰ ਨੇ, ਆਪ ਨੂੰ "ਲਹਿਣੇ" ਤੋਂ "ਅੰਗਦ" ਬਣਾ ਦਿੱਤਾ ਅਤੇ ਉਹ ਭਾਈ ਲਹਿਣਾ ਤੋਂ ਗੁਰੂ ਅੰਗਦ ਬਣ ਗਏ। ਅੰਗਦ ਦਾ ਸ਼ਾਬਦਿਕ ਅਰਥ ਹੈ, ਅੰਗ ਨੂੰ ਸ਼ੋਭਾ ਦੇਣ ਵਾਲਾ, ਭੂਸ਼ਣ, ਭੁਜਬੰਦ, ਬਾਜੂਬੰਦ ਆਦਿ। ਇਸ ਤਰ੍ਹਾਂ ਲਹਿਣਾ, ਇਸ ਪ੍ਰੰਪਰਾ ਵਿੱਚ ਸ਼ੋਭਾ ਦੇਣ ਵਾਲਾ, ਭੂਸ਼ਣ ਬਣ ਗਏ। ਇਸ ਪ੍ਰਾਪਤੀ ਦੀ ਵੱਡੀ ਮਹੱਤਤਾ ਇਹ ਸੀ ਕਿ ਇਹ ਪ੍ਰਾਪਤੀ – ਗੁਰੂ ਨਾਨਕ ਦੇਵ ਜੀ ਦੇ ਪੁੱਤਰਾਂ – ਸ੍ਰੀ ਚੰਦ ਜੀ ਤੇ ਲਖਮੀ ਦਾਸ ਨੂੰ ਅਣਡਿੱਠ ਤੇ ਅਪ੍ਰਮਾਣ ਕਰਕੇ ਸੁਭਾਗ ਹੋਈ। ਇਸੇ ਲਈ ਗੁਰੂ ਅੰਗਦ ਦੇਵ ਦੀ ਬਾਣੀ (ਸਲੋਕਾਂ) ਵਿੱਚ ਗੁਰੂ ਦਾ ਬਹੁਤ ਮਹੱਤਵ ਹੈ ਕਿਉਂਕਿ ਉਹਨਾਂ ਲਈ ਗੁਰੂ ਦੀ ਪ੍ਰਾਪਤੀ ਇੱਕ ਅਲੌਕਿਕ ਪ੍ਰਾਪਤੀ ਸੀ।

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਆਸਾ ਦੀ ਵਾਰ)

ਉਹ ਇਸ ਗੱਲੋਂ ਪ੍ਰਪੱਕ ਸਨ ਕਿ ਗੁਰੂ ਬਿਨਾ ਮਨ ਵਿੱਚ ਅੰਧੇਰਾ ਹੀ ਰਹਿਣਾ ਹੈ ਭਾਵੇਂ ਸੈਂਕੜੇ ਚੰਦ ਅਤੇ ਹਜ਼ਾਰਾਂ ਸੂਰਜ (ਰੌਸ਼ਨੀ ਦੇ ਸਤੰਬ) ਚੜੇ ਹੋਣ।

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*

(ਵਾਰ ਸ੍ਰੀ ਰਾਗ)

ਮਨੁੱਖੀ ਸਰੀਰ ਅੰਦਰ ਮਨ ਹੈ ਜੋ ਅਥਾਹ ਸ਼ਕਤੀ ਦਾ ਪ੍ਰਤੀਕ ਹੈ। ਪ੍ਰੰਤੂ ਮਨ ਦੀ ਸ਼ਕਤੀ ਸਰੀਰ ਦੇ ਅੰਦਰ ਲੁਕੀ ਹੋਈ ਹੈ ਅਤੇ ਉਸ ਸ਼ਕਤੀ ਤੱਕ ਪੁੱਜਣ ਲਈ, ਮਨ ਤੱਕ ਪੁੱਜਣਾ ਬੜਾ ਅਵੱਸ਼ਕ ਹੈ। ਇਸ ਤਰ੍ਹਾਂ ਮਨ ਨੂੰ ਜੰਦਰਾ ਲਗਾ ਹੋਇਆ ਹੈ ਅਤੇ ਇਸ ਜੰਦਰੇ ਨੂੰ ਖੋਲਣ ਲਈ 'ਕੁੰਜੀ' ਗੁਰੂ ਹੈ। ਇਸ ਪ੍ਰਕਾਰ "ਗੁਰ ਬਿਨੁ ਘੋਰ ਅੰਧਾਰ" ਅਤੇ "ਗੁਰ ਬਿਨੁ ਮਨ ਕਾ ਤਾਕੁ ਨ ਉਘੜੈ" ਗੁਰੂ ਦੇ ਮਹੱਤਵ ਤੇ ਗੁਰੂ ਅੰਗਦ ਦੇਵ ਜੀ ਦੀ ਗੁਰੂ ਮਹੱਤਤਾ ਦੇ ਪ੍ਰਸੰਗ 'ਚ ਰਚੇ, ਮਹੱਤਵਪੂਰਨ ਸਲੋਕ ਹਨ। ਇਸੇ ਲਈ ਕਈ ਵਿਦਵਾਨਾਂ ਨੇ ਹੇਠਾਂ ਅੰਕਿਤ ਸਲੋਕ ਨੂੰ :

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

(ਵਾਰ ਸ੍ਰੀ ਰਾਗ)

ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਗੁਰੂ ਅੰਗਦ ਦੇਵ ਜੀ ਦੇ ਵੈਰਾਗ ਵਜੋਂ ਉਚਾਰੇ ਸਲੋਕ ਦੀ ਦ੍ਰਿਸ਼ਟੀ ਤੋਂ ਦੇਖੇ ਜਾਣ ਦੀ ਸਿਫਾਰਿਸ਼ ਕੀਤੀ ਹੈ। ਇਸੇ ਪ੍ਰਕਾਰ ਦੇ ਕੁਝ ਹੋਰ ਸਲੋਕ ਗੁਰੂ ਅੰਗਦ ਦੇਵ ਜੀ ਦੇ ਜੀਵਨ ਬਿਓਰੇ ਦੇ ਅੰਗ ਸੰਗ, ਉਹਨਾਂ ਦੇ ਐਸੇ ਵਿਚਾਰਾਂ ਨੂੰ ਅਭਿਵਿਅਕਤ ਕਰਦੇ ਹਨ।

ਇਸੇ ਪ੍ਰਕਾਰ ਉਹਨਾਂ ਦੇ ਕੁੱਝ ਸਲੋਕ ਆਪਣੇ ਸਮੇਂ ਦੇ ਸਮਾਜਿਕ, ਧਾਰਮਿਕ, ਰਾਜਨੀਤਿਕ ਪੱਖਾਂ ਉਪਰ ਰੌਸ਼ਨੀ ਪਾਉਂਦੇ ਹੋਏ, ਉਹਨਾਂ ਦੀ ਸਮਕਾਲੀ ਦਸ਼ਾ ਉੱਪਰ ਚਰਚਾ ਕਰਦੇ ਨਜ਼ਰ ਆਉਂਦੇ ਹਨ :

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥*

*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥*
*ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥*

ਇਸ ਪ੍ਰਕਾਰ ਗੁਰੂ ਅੰਗਦ ਦੇਵ ਜੀ ਆਪਣੇ ਅਹਿਦ ਨੂੰ 'ਕਲਜੁਗ' (ਕਲਿ) ਦੀ ਸੰਧੀ ਦਿੰਦੇ ਹਨ ਅਤੇ ਸਪੱਸ਼ਟ ਰੂਪ 'ਚ ਇਸ ਗੱਲ ਵਲ ਸੰਕੇਤ ਕਰਦੇ ਹਨ। ਜਦੋਂ ਲੋਕੀ ਉਲਟੀਆਂ ਕੀਮਤਾਂ ਅਪਣਾ ਲੈਂਦੇ ਹਨ ਤਾਂ ਕਲਜੁਗ ਦਾ ਸਮਾਂ ਬਣ ਜਾਂਦਾ ਹੈ। ਜਦੋਂ ਨਾਮ ਹੀਣ ਧਨਾਢ ਨੂੰ ਪਾਤਸ਼ਾਹ ਕਿਹਾ ਜਾਂਦਾ ਹੈ, ਆਚਰਣਹੀਣ ਮੂਰਖ ਨੂੰ ਪੰਡਿਤ ਮੰਨਿਆ ਜਾਏ, ਅਗਿਆਨੀ ਨੂੰ ਪਾਰਖੂ ਕਿਹਾ ਜਾਏ, ਸ਼ਰਾਰਤੀ ਨੂੰ ਚੌਧਰ ਦਿੱਤੀ ਜਾਵੇ, ਝੂਠੇ ਪ੍ਰਧਾਨ ਬਣ ਜਾਣ ਤਾਂ ਐਸਾ ਦੌਰ ਕਲਜੁਗ ਬਣ ਜਾਂਦਾ ਹੈ। ਪ੍ਰੰਤੂ ਇਸ ਵਰਣਨ ਵਿੱਚ ਉਹ ਆਪਣੇ ਅਧਿਆਤਮੀ ਉਪਦੇਸ਼/ ਸੰਕਲਪ ਵਜੋਂ ਪੇਸ਼ ਕਰਦੇ ਹੋਏ ਕਹਿੰਦੇ ਹਨ ਨਾਮ ਸਿਮਰਨ ਤੋਂ ਉਖੜ ਕੇ ਹੀ ਐਸਾ ਵਰਤਾਰਾ ਹੁੰਦਾ ਹੈ। ਐਸੀ ਦਸ਼ਾ,ਮਾਨਵੀ ਸੰਸਾਰ ਦੇ ਚਰਿਤ੍ਰ ਵਿੱਚ ਆਈ ਗਿਰਾਵਟ ਦੀ ਸੂਚਕ ਹੁੰਦੀ ਹੈ ਅਤੇ ਇਸ ਪ੍ਰਾਪਤੀ ਲਈ, ਉਹਨਾਂ ਦਾ ਅਧਿਆਤਮਕ ਉਪਦੇਸ਼/ਸੰਕਲਪ ਹੀ ਢਾਰਸ ਬਣਨ ਦੇ ਸਮਰੱਥ ਹੋ ਸਕਦਾ ਹੈ ਗੁਰੂ ਅੰਗਦ ਦੇਵ ਜੀ ਦਾ ਐਸਾ ਅਨੁਭਵ ਐਨ ਗੁਰੂ ਨਾਨਕ ਦੇਵ ਜੀ ਦੇ ਅਨੁਭਵ ਦਾ ਅਨੁਸਰਨ ਹੈ ਅਤੇ ਉਹ ਉਹਨਾਂ ਦੇ ਪ੍ਰਸਤੁਤ ਮਾਡਲ ਨੂੰ ਹੀ ਆਪਣੀ ਸਿਰਜਣਾ ਦਾ ਅਧਾਰ ਬਣਾਉਂਦੇ ਹਨ।

ਗੁਰੂ ਨਾਨਕ ਦੇਵ ਜੀ ਵਾਂਗ ਹੀ,ਗੁਰੂ ਅੰਗਦ ਦੇਵ ਜੀ ਵੀ, ਮਨੁੱਖੀ ਚਰਿਤ੍ਰ ਵਿੱਚ ਆਏ ਨਿਘਾਰ ਤੇ ਕਮਜ਼ੋਰੀਆਂ ਵੱਲ ਇਸ਼ਾਰੇ ਕਰਦੇ ਹੋਏ ਇਹਨਾਂ ਨੂੰ ਦੂਰ ਕਰਨ ਲਈ ਉਪਦੇਸ਼ ਦਿੰਦੇ ਹਨ। ਕਿਸੇ ਨੂੰ ਉਹ ਆਪਣੇ ਭਾਣੇ ਤੇ ਹੁਕਮ ਅਨੁਸਾਰ ਤੋਰਦਾ ਹੈ ਤੇ ਕਿਸੇ ਨੂੰ ਮਾਇਆ ਦੇ ਪਾਸੇ ਤੋਰ ਦਿੰਦਾ ਹੈ। ਜਿਹਨਾਂ ਨੂੰ ਆਪਣੇ ਹੁਕਮ ਵਿੱਚ ਲਗਾਉਂਦਾ ਹੈ ਉਹਨਾਂ ਦੇ ਹਿਰਦੇ ਵਿੱਚ ਪ੍ਰਕਾਸ਼ ਕਰਦਾ ਹੈ ਅਤੇ ਇਹ ਗਿਆਨ ਪ੍ਰਾਪਤੀ, ਗੁਰੂ ਰਾਹੀਂ ਹੀ ਉਦੈ ਹੁੰਦੀ ਹੈ। ਐਸੇ ਲੋਕ ਗੁਰਮੁਖ ਬਣ ਜਾਂਦੇ ਹਨ।

ਮਨੁੱਖੀ ਚਰਿਤ੍ਰ ਵਿੱਚ ਆਈਆਂ ਕਮਜ਼ੋਰੀਆਂ ਦਾ ਮੂਲ ਅਧਾਰ ਹਉਮੈ ਨੂੰ ਮੰਨਦੇ ਹੋਏ, ਗੁਰੂ ਅੰਗਦ ਦੇਵ ਆਪਣੇ ਸਲੋਕਾਂ ਵਿੱਚ ਥਾਂ-ਪਰ-ਥਾਂ ਜ਼ਿਕਰ ਕਰਦੇ ਹਨ :

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*
*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*
*ਆਸਕੁ ਏਹੁ ਨਾ ਆਖੀਐ ਜਿ ਲੇਖੈ ਵਰਤੈ ਸੋਇ॥*
*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਏਹੁ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥*

ਐਸੀ ਵਿਚਾਰਧਾਰਾ ਨੂੰ ਮੁੱਖ ਰੱਖਕੇ ਹੀ, ਗੁਰੂ ਅੰਗਦ ਦੇਵ ਜੀ ਉਸ ਸਰਬ-ਸ਼ਕਤੀਮਾਨ ਨੂੰ ਸਭ ਤੋਂ ਵਧੇਰੇ ਮਹੱਤਵ ਦਿੰਦੇ ਹਨ ਅਤੇ ਮਨੁੱਖ ਦੀ ਉਸ ਨਾਲ ਸਾਂਝ ਉਪਰ ਬਲ ਦਿੰਦੇ ਹਨ ਕਿਉਂਕਿ ਉਹ ਮਾਲਕ ਹੈ, ਸਾਰੀ ਸ਼ਕਤੀ ਪਸਾਰੇ ਦਾ ਨਿਜ਼ਾਮ ਕਰਦਾ ਹੈ, ਸਭ ਦਾ ਮੂਲ ਸੋਮਾ ਹੈ ਅਤੇ ਉਸੇ 'ਚ ਮਿਲਾਪ ਸੰਪੂਰਣਤਾ ਦਾ ਲਖਾਇਕ ਹੈ ਅਤੇ ਇਸ ਮਿਲਾਪ ਦਾ

ਸਾਧਨ ਹੁਕਮ 'ਚ ਚਲਣਾ ਹੀ ਹੈ ਅਤੇ ਇਹ ਵਸਤੂ ਸਥਿਤੀ ਜੀਵਦਿਆਂ ਮਰ ਕੇ ਪ੍ਰਾਪਤੀ ਵਾਲਾ ਮਾਰਗ ਹੈ : 'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ' ਅਰਥਾਤ ਅੱਖਾਂ ਬਗੈਰ ਦੇਖਣਾ, ਕੰਨਾਂ ਬਗੈਰ ਸੁਨਣਾ, ਪੈਰਾਂ ਬਗੈਰ ਚਲਣਾ, ਹੱਥਾਂ ਬਿਨਾਂ ਕਰਨਾ, ਜੀਭ ਬਿਨਾਂ ਬੋਲਣਾ ਆਰਥਾਤ ਇੰਦਰੀਆਂ ਨੂੰ ਅੰਤਰਮੁਖੀ ਕਰਕੇ ਬਾਹਰਮੁਖੀ ਸੰਸਾਰ ਨਾਲੋਂ ਅਲੱਗ ਰੱਖਣਾ :

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*
*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥*

(ਵਾਰ ਮਾਝ)

ਐਸੇ ਅਨੇਕਾਂ ਵਿਵਰਣ, ਦਿਸਦੇ ਤੇ ਅਦਿਸਦੇ ਸੰਸਾਰ ਦੇ ਰਿਸ਼ਤੇ ਵਿਚੋਂ ਉਹਨਾਂ ਦੀ ਅਧਿਆਤਮਕ ਫਿਲਾਸਫੀ ਦਾ ਚਿਤਰਣ ਕਰਦੇ ਹਨ ਅਤੇ ਜੀਵਨ ਜਾਚ ਦਾ ਮੂਲ ਅਧਾਰ ਬਣਦੇ ਹੇਨ। ਇਸੇ ਲਈ, ਉਹਨਾਂ ਦੀ ਫਿਲਾਸਫੀ ਵਿੱਚ ਜੀਵਨ ਜਾਚ ਹੀ ਧਰਮ ਹੈ ਜੋ ਸਰਬ ਮਨੁੱਖਤਾ ਦਾ ਇਕੋ ਹੈ ਅਤੇ ਇਸ ਵਿਚਲੀਆਂ ਵੰਡੀਆਂ, ਜਿੱਥੇ ਮਨੁੱਖਤਾ ਦੀਆਂ ਵਿਰੋਧੀ ਹਨ, ਉੱਥੇ ਜੀਵਨ ਜਾਚ ਲਈ ਅਨੁਕੂਲ ਨਹੀਂ :

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦ ਬ੍ਰਹਮਣਹ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥*

(ਆਸਾ ਦੀ ਵਾਰ)

ਗੁਰੂ ਅੰਗਦ ਦੇਵ ਜੀ ਦੇ ਸਾਰੇ ਸਲੋਕਾਂ ਦੀ ਇੱਕ ਵਿਸ਼ੇਸ਼ਤਾ ਇੰਹ ਵੀ ਹੈ ਕਿ ਇਹ ਵੱਖ ਵੱਖ ਗੁਰੂ ਸਾਹਿਬਾਨ ਵਲੋਂ ਰਚੀਆਂ ਗਈਆਂ ਵਾਰਾਂ ਵਿੱਚ ਪਉੜੀਆਂ ਤੋਂ ਪਹਿਲਾਂ ਦਰਜ ਕੀਤੇ ਗਏ ਹਨ। ਇਹ ਸਲੋਕ ਤੇ ਪਉੜੀਆਂ ਦਾ ਮੇਲ ਜਿਥੇ ਇਹਨਾਂ ਦੀ ਪ੍ਰਸੰਗਿਕਤਾ ਤੇ ਮਹੱਤਤਾ ਉਪਰ ਰੌਸ਼ਨੀ ਪਾਉਂਦਾ ਹੈ ਉਥੇ ਸਲੋਕ ਤੇ ਪਉੜੀ ਦੇ ਸੰਬੰਧ ਉੱਪਰ ਵੀ ਰੌਸ਼ਨੀ ਪਾਉਂਦਾ ਹੈ। ਸਲੋਕ ਜਿੱਥੇ ਇੱਕ ਛੰਦ ਹੈ ਉਥੇ ਸ਼ਾਬਦਿਕ ਤੌਰ ਤੇ ਪ੍ਰਸੰਸਾ, ਉਸਤਤ ਤਾਰੀਫ ਦਾ ਪਰਿਆਇ ਹੈ ਅਤੇ ਇਸ ਨੂੰ ਯਸ਼ ਗੀਤ ਦੀ ਸੰਧੀ ਵੀ ਦਿੱਤੀ ਜਾਂਦੀ ਹੈ। ਇਸੇ ਪ੍ਰਕਾਰ ਪਉੜੀ ਵੀ ਇਕ ਛੰਦ ਹੈ ਜਿਸ ਵਿੱਚ ਵਿਸ਼ੇਸ਼ ਕਰਕੇ ਯੁੱਧ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ। ਪ੍ਰਚਲਿਤ ਪਰੰਪਰਾ ਅਨੁਸਾਰ ਢਾਡੀ ਲੋਕ, ਕੋਈ ਪ੍ਰਸੰਗ ਵਾਰਤਿਕ ਵਿੱਚ ਸੁਣਾ ਕੇ, ਉਸਦਾ ਸਾਰ ਪਉੜੀ ਛੰਦ ਵਿੱਚ ਲੈ ਤਾਰ ਨਾਲ ਮ੍ਰਿਦੰਗ ਦੀ ਸਹਾਇਤਾ ਨਾਲ ਗਾ ਕੇ ਪ੍ਰਕਰਣ ਸਮਾਪਤ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅਰਜਨ ਦੇਵ ਜੀ ਨੇ ਨੌਂ ਵਾਰਾਂ ਤੇ ਨੌਂ ਧੁਨੀਆਂ ਪਉੜੀ ਦੀਆਂ ਰਾਗੀਆਂ ਦੇ ਗਾਉਣ ਲਈ ਨਿਸ਼ਚਿਤ ਕੀਤੀਆਂ ਸਨ, ਜੋ ਲੋਕਾਂ ਵਿੱਚ ਪ੍ਰਚੱਲਿਤ ਸਨ ਜਿਵੇਂ :

*ਮਾਝ ਕੀ ਵਾਰ - ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ*
*ਗਉੜੀ ਕੀ ਵਾਰ - ਰਾਇ ਕਮਾਲਦੀ ਮੌਜੁਦ ਕੀ ਵਾਰ ਕੀ ਧੁਨਿ*
*ਆਸਾ ਕੀ ਵਾਰ - ਟੁੰਡੇ ਅਸਰਾਜੇ ਕੀ ਧੁਨੀ*

*ਗੂਜਰੀ ਕੀ ਵਾਰ - ਸਿਕੰਦਰ ਬਿਰਾਹਿਮ ਕੀ ਧੁਨੀ*
*ਵਡਹੰਸ ਕੀ ਵਾਰ - ਲਲਾਂ ਬਹਿਲੀਮਾ ਕੀ ਧੁਨੀ*
*ਰਾਮਕਲੀ ਕੀ ਵਾਰ - ਜੋਧੈ ਵੀਰੈ ਪੂਰਬਾਣੀ ਕੀ ਧੁਨੀ*
*ਸਾਰੰਗ ਕੀ ਵਾਰ - ਰਾਇ ਮਹਮੇ ਹਸਨੇ ਕੀ ਧੁਨਿ*
*ਮਲਾਰ ਕੀ ਵਾਰ - ਰਾਣੇ ਕੈਲਾਸ ਤਥਾ ਮਾਲ ਦੇ ਕੀ ਧੁਨਿ*
*ਕਾਨੜੇ ਕੀ ਵਾਰ - ਮੂਸੇ ਕੀ ਵਾਰ ਕੀ ਧੁਨੀ*

ਇਹਨਾਂ ਵਿੱਚ - ਮਾਝ ਕੀ ਵਾਰ, ਆਸਾ ਕੀ ਵਾਰ, ਰਾਮਕਲੀ ਕੀ ਵਾਰ, ਸਾਰੰਗ ਕੀ ਵਾਰ ਅਤੇ ਮਲਾਰ ਕੀ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ ਸਲੋਕ ਦਰਜ ਹਨ ਜਿਹਨਾਂ ਦਾ ਬਿਓਰਾ, ਇਸ ਪੇਪਰ ਦੇ ਅਰੰਭ 'ਚ ਦਿੱਤਾ ਗਿਆ ਹੈ। ਜਿਹੜੇ ਸਲੋਕ ਇਹਨਾਂ ਵਾਰਾਂ ਵਿੱਚ ਗੁਰੂ ਅੰਗਦ ਦੇਵ ਜੀ ਦੇ ਦਰਜ ਕੀਤੇ ਗਏ ਹਨ, ਉਹ ਇੱਕ ਵਿਸ਼ੇਸ਼ ਜੁਗਤ ਤੇ ਵਿਸ਼ੇਸ਼ ਲੋੜ ਅਧੀਨ ਰੱਖੇ ਗਏ ਹਨ ਅਤੇ ਇਹਨਾਂ ਨਾਲ, ਸੰਬੰਧਤ ਪਉੜੀ ਦੇ ਮਨੋਰਥ, ਅਰਥ ਗ੍ਰਹਿਣ ਅਤੇ ਪ੍ਰਸੰਗਿਕਤਾ ਵਧੇਰੇ ਮਹੱਤਵਪੂਰਨ ਬਣੀ ਪ੍ਰਤੀਤ ਹੁੰਦੀ ਹੈ। ਇਸ ਲਈ ਗੁਰੂ ਅੰਗਦ ਦੇਵ ਜੀ ਦੇ ਸਲੋਕ, ਜੋ ਪੂਰੇ ਤੌਰ ਤੇ ਵਾਰਾਂ ਵਿੱਚ ਸ਼ਾਮਿਲ ਕੀਤੇ ਗਏ ਹਨ, ਦੀ ਪ੍ਰਸੰਗਿਕਤਾ ਤੇ ਮਹੱਤਤਾ ਨੂੰ ਸਮਝਣ ਲਈ, ਸਲੋਕ ਤੇ ਪਉੜੀ ਦੇ ਸੰਬੰਧ ਨੂੰ ਸਨਮੁਖ ਰੱਖਕੇ ਵਧੇਰੇ ਤਰਕ ਸੰਗਤ ਲਗਦੇ ਹਨ। ਉਦਾਹਰਣ ਵਜੋਂ ਆਸਾ ਦੀ ਵਾਰ ਦੀ ਸਤਵੀਂ ਪਉੜੀ ਵਿੱਚ ਸੇਵਾ ਤੇ ਸੇਵਕ ਦੀ ਸ਼ਖਸੀਅਤ ਦੀ ਵਿਆਖਿਆ ਕੀਤੀ ਮਿਲਦੀ ਹੈ। ਇਹ ਪਉੜੀ ਹੈ :

*ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥*

ਇਸ ਪਉੜੀ ਨਾਲ ਲਗਦਾ ਹੈ ਪਹਿਲਾ ਸਲੋਕ, ਗੁਰੂ ਨਾਨਕ ਦੇਵ ਜੀ ਦਾ ਹੀ ਹੈ। "ਹਉ ਵਿਚ ਆਇਆ ਹਉ ਵਿਚ ਗਇਆ॥ ........." ਹੈ, ਜਿਸ ਵਿੱਚ ਹਉਮੈ ਦੇ ਕਈ ਰੂਪ ਦਸਕੇ ਇਹ ਸਪੱਸ਼ਟ ਕੀਤਾ ਗਿਆ ਹੈ ਕਿ "ਹਉਮੈ ਬੂਝੈ ਤਾ ਦਰੁ ਸੂਝੈ।" ਇਸ ਪਉੜੀ ਦੇ ਅਰੰਭ ਵਿਚ ਦੂਜਾ ਸਲੋਕ ਗੁਰੂ ਅੰਗਦ ਦੇਵ ਜੀ ਦਾ ਹੈ :

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*
*ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ॥*
*ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥*

ਇਸ ਤਰ੍ਹਾਂ ਇਹ ਸਲੋਕ ਗੁਰੂ ਨਾਨਕ ਦੇਵ ਜੀ ਦੇ ਸਲੋਕ ਦਾ ਜਿਥੇ ਵਿਕਾਸ ਹੈ ਉਥੇ ਉਹਨਾਂ ਦੇ ਬਿੰਦੂ ਦੀ ਹੋਰ ਵਿਆਖਿਆ ਦਾ ਪੂਰਕ ਹੈ ਅਤੇ ਇਸ ਵਿੱਚ ਦਰਜ " ਹਉਮੈ ਦੀਰਘ

ਰੋਗੁ ਹੈ ਦਾਰੂ ਭੀ ਇਸੁ ਮਾਹਿ" – "ਹਉਮੈ ਬੂਝੈ ਤਾ ਦਰੁ ਸੂਝੈ" ਦਾ ਪੂਰਕ ਹੈ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੇ ਸਲੋਕ ਇਹਨਾਂ ਵਾਰਾਂ ਵਿੱਚ ਸਲੋਕਾਂ ਤੇ ਪਉੜੀਆਂ ਦੇ ਪੂਰਕ ਵਜੋਂ ਦੇਖੇ ਜਾਣ ਦੇ ਰੂਪ ਵਿੱਚ, ਇਹਨਾਂ ਦੀ ਪ੍ਰਸੰਗਿਕਤਾ ਅਤੇ ਮਹੱਤਵ ਨੂੰ ਹੋਰ ਸਪੱਸ਼ਟ ਕਰਦੇ ਹਨ ਅਤੇ ਸੁਤੰਤਰ ਰੂਪ ਦੀ ਥਾਂ, ਇਹਨਾਂ ਨੂੰ ਭਿੰਨ ਭਿੰਨ ਪ੍ਰਸਥਿਤੀਆਂ ਵਿੱਚ, ਵਾਰਾਂ ਦਾ ਅਟੁੱਟ ਅੰਗ ਬਣਾਉਂਦੇ ਹਨ। ਐਸੀ ਧਾਰਨਾ ਹੀ, ਇਹਨਾਂ ਦੇ ਮੌਲਿਕ ਰੰਗ ਦੀ ਗਵਾਹੀ ਭਰਦੀ ਹੈ। ਇਸੇ ਪ੍ਰਕਾਰ "ਆਸਾ ਦੀ ਵਾਰ" ਵਿੱਚ ਅੰਤਲੀਆਂ ਚਾਰ ਪਉੜੀਆਂ ਦੇ ਨਾਲ ਸਲੋਕ ਮਹਲੇ ਦੂਜੇ ਦੇ ਹਨ ਜੋ ਸਲੋਕ ਤੇ ਪਉੜੀ ਦੇ ਸਿਧਾਂਤ, ਵਿਚਾਰ ਤੇ ਉਦੇਸ਼ ਵਜੋਂ ਇੱਕ ਦੂਜੇ ਦੇ ਪੂਰਕ ਹੋ ਨਿਬੜਦੇ ਹਨ ਜਿਵੇਂ :

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*

.........

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥* (ਪਉੜੀ ਮਹਲਾ ੧)

ਇਸ ਪਉੜੀ ਨਾਲ ਗੁਰੂ ਅੰਗਦ ਦੇਵ ਜੀ ਦੇ ਚਾਰ ਸਲੋਕ ਹਨ :

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*

..........

*ਜੋ ਜੀਇ ਹੋਇ ਸੁ ਉਗਵੈ ਮੁਹਿ ਕਾ ਕਹਿਆ ਵਾਉ॥*

..........

*ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥*

..........

*ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥*

ਸੁਭਾਵਿਕ ਹੀ 'ਚਾਕਰ' ਦਾ ਜੋ ਸੰਕਲਪ ਪਉੜੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਪੇਸ਼ ਕੀਤਾ ਹੈ, ਉਸਦੀ ਹੋਰ ਵਿਆਖਿਆ ਗੁਰੂ ਅੰਗਦ ਦੇਵ ਜੀ ਦੇ ਚਹੁੰ ਸਲੋਕਾਂ ਵਿੱਚ ਕੀਤੀ ਗਈ ਹੈ।

ਇਸ ਪ੍ਰਕਾਰ ਗੁਰੂ ਅੰਗਦ ਦੇਵ ਜੀ ਦੀ ਰਚਨਾ ਭਾਵੇਂ ਬੜੀ ਥੋੜ੍ਹੀ ਤੇ ਸੂਤ੍ਰਿਕ ਰੂਪ ਵਿੱਚ ਹੈ ਪ੍ਰੰਤੂ ਇਸਦੀ ਮਹੱਤਤਾ, ਇਹਨਾਂ ਦੀ ਗੁਰੂ ਨਾਨਕ ਦੀਆਂ ਵਾਰਾਂ ਤੇ ਆਪਣੇ ਉੱਤਰ ਕਾਲੀ ਗੱਦੀ ਨਸ਼ੀਨਾਂ ਦੀਆਂ ਵਾਰਾਂ ਵਿੱਚ ਆ ਕੇ ਹੋਰ ਵੱਧ ਗਈ ਹੈ। ਇੰਜ ਭਾਵੇਂ ਇਹਨਾਂ ਦੀ ਸਿਰਜਣਾ ਵਿਕੋਲਿਤਰੇ ਰੂਪ ਚ ਹੀ ਕਿਉਂ ਨਾ ਹੋਈ ਹੋਵੇ, ਪਰੰਤੂ ਇਹਨਾਂ ਨੂੰ ਇਹਨਾਂ ਵਾਰਾਂ 'ਚ ਸ਼ਾਮਿਲ ਕਰਕੇ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਦੀ ਪ੍ਰਸੰਗਿਕਤਾ ਤੇ ਮਹੱਤਤਾ 'ਚ ਵਧੇਰੇ ਵਾਧਾ ਕਰ ਦਿੱਤਾ ਹੈ। ਇਹਨਾਂ ਵਿੱਚ ਗੁਰੂ ਨਾਨਕ ਦੇਵ ਜੀ ਵਲੋਂ ਸਥਾਪਤ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਕਰਦਿਆਂ ਗੁਰੂ ਅੰਗਦ ਦੇਵ ਜੀ ਨੇ ਜੀਵਨ ਦੇ ਅਨੇਕ ਸਿਧਾਂਤਾਂ, ਸੰਕਲਪਾਂ, ਪੱਖਾਂ, ਵਸਤਾਂ, ਜਜ਼ਬਿਆਂ, ਵਿਚਾਰਾਂ ਆਦਿ ਬਾਰੇ ਆਪਣਾ ਮੌਲਿਕ ਦ੍ਰਿਸ਼ਟੀਕੋਣ ਵੀ ਪੇਸ਼ ਕੀਤਾ ਹੈ। ਇਸੇ ਲਈ ਇਹ ਗਿਣਾਤਮਕ ਦੀ ਥਾਂ ਗੁਣਾਤਮਕ ਵਾਲੀ ਬਾਣੀ ਬਣਨ ਦੇ ਸਮਰੱਥ ਹੋਈ ਹੈ।

# ਗੁਰੂ ਅੰਗਦ ਦੇਵ ਜੀ ਅਤੇ ਗੁਰਮੁਖੀ ਲਿਪੀ

*– ਡਾ. ਐਸ. ਐਸ. ਜੋਸ਼ੀ**

ਭਾਸ਼ਾ ਦੀ ਉਤਪਤੀ ਮਨੋਭਾਵਾਂ ਨੂੰ, ਜਿਥੋਂ ਤੱਕ ਸੰਭਵ ਹੋ ਸਕੇ, ਧੁਨੀਆਂ ਰਾਹੀਂ ਪ੍ਰਗਟ ਕਰਨ ਲਈ ਹੋਈ ਅਤੇ ਲਿਪੀ ਦੀ ਉਤਪਤੀ ਉਸ ਨੂੰ ਚਿੱਤਰਾਂ ਜਾਂ ਆਪਹੁਦਰੇ ਚਿੰਨ੍ਹਾਂ ਰਾਹੀਂ ਪ੍ਰਗਟ ਕਰਨ ਲਈ। ਇੱਕ ਜੇਕਰ ਸ਼੍ਰਵ ਮਾਧਿਅਮ ਹੈ ਤਾਂ ਦੂਸਰੇ ਨੂੰ ਦ੍ਰਿਸ਼ ਮਾਧਿਅਮ ਕਿਹਾ ਜਾ ਸਕਦਾ ਹੈ। ਮਨੁੱਖੀ ਸਭਿਅਤਾ ਦੇ ਵਿਕਾਸ ਵਿਚ ਭਾਸ਼ਾ ਤੋਂ ਬਾਅਦ ਸਭ ਤੋਂ ਮਹੱਤਵਪੂਰਨ ਲੇਖਣ ਕਲਾ ਹੀ ਆਉਂਦੀ ਹੈ। ਮਾਨਵ ਬਾਕੀ ਦੇ ਪਸ਼ੂ ਜਗਤ ਤੋਂ ਇਸ ਕਰਕੇ ਨਿਰਾਲਾ ਹੈ ਕਿ ਉਸ ਪਾਸ ਬੋਲਣ ਦੀ ਸਮਰੱਥਾ ਹੈ ਅਤੇ ਉਹ ਇਸ ਦੁਆਰਾ ਬਾਕੀ ਮਾਨਵਾਂ ਨਾਲ ਸੰਚਾਰ ਕਰਕੇ ਆਪਣੇ ਮਨ ਦੇ ਭਾਵ ਸਾਂਝੇ ਕਰ ਸਕਦਾ ਹੈ। ਹੋਰ ਪ੍ਰਾਣੀ ਅਜਿਹੀ ਸਮਰੱਥਾ ਤੋਂ ਵਾਂਝੇ ਹਨ। ਮਾਨਵ ਦਾ ਬਹੁਪੱਖੀ ਵਿਕਾਸ ਬਾਣੀ ਨੂੰ ਲਿਪੀਬੱਧ ਕਰ ਸਕਣ ਕਾਰਣ ਹੀ ਹੋਇਆ ਹੈ। ਮੂੰਹ ਤੋਂ ਕਹੀ ਗੱਲ ਜਾਂ ਫਿਰ ਇਸ਼ਾਰਿਆਂ ਰਾਹੀਂ ਪ੍ਰਗਟ ਕੀਤੇ ਵਿਚਾਰ ਚਿਰਸਥਾਈ ਨਹੀਂ ਹੁੰਦੇ। ਦੋ ਜਾਂ ਦੋ ਤੋਂ ਵੱਧ ਵਿਅਕਤੀਆਂ ਵਿਚਕਾਰ ਹੋਈ ਬਾਤਚੀਤ ਸਿਰਫ ਉਹਨਾਂ ਤੱਕ ਹੀ ਸੀਮਿਤ ਰਹਿੰਦੀ ਹੈ। ਭਾਸ਼ਾ ਦਾ ਮੂਲ ਅਧਾਰ ਧੁਨੀ ਹੈ। ਵੀਹਵੀਂ ਸਦੀ ਤੱਕ ਧੁਨੀ ਨੂੰ ਸਥਾਈ ਰੱਖਣ ਦਾ ਸਾਧਨ ਲਿਪੀ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਟੇਪਰਿਕਾਡਰ ਆਦਿ ਯੰਤਰ ਆਧੁਨਿਕ ਸਮੇਂ ਦੀਆਂ ਕਾਢਾਂ ਹਨ। ਅੱਜ ਦੇ ਮਾਨਵ ਪਾਸ ਚਾਹੇ ਧੁਨੀ ਨੂੰ ਸੁਰੱਖਿਅਤ ਰੱਖਣ ਦੇ ਅਨੇਕਾਂ ਹੀ ਸਾਧਨ ਹਨ, ਪੁਰਾਤਨ ਮਨੁੱਖ ਕੋਲ ਲਿਪੀ ਹੀ ਸੀ ਜਿਸ ਰਾਹੀਂ ਗਿਆਨ, ਵਿਗਿਆਨ ਨੂੰ ਅਗਲੀਆਂ ਪੀੜ੍ਹੀਆਂ ਵਾਸਤੇ ਸੁਰੱਖਿਅਤ ਰੱਖਿਆ ਜਾ ਸਕਿਆ। ਇਹ ਕਿਹਾ ਜਾ ਸਕਦਾ ਹੈ ਕਿ ਲਿਪੀ ਅਜਿਹੇ ਪ੍ਰਤੀਕ ਚਿੰਨ੍ਹਾਂ ਦਾ ਸੰਯੋਜਨ ਹੈ ਜਿਸ ਰਾਹੀਂ ਸੁਣੀ ਜਾਣ ਵਾਲੀ ਭਾਸ਼ਾ ਨੂੰ ਦ੍ਰਿਸ਼ਟੀਗੋਚਰ ਬਣਾਇਆ ਜਾ ਸਕਦਾ ਹੈ।ਕਹੀ ਜਾਂ ਸੁਣੀ ਗਈ ਗੱਲ ਇੱਕ ਸਥਾਨ ਅਤੇ ਇੱਕੋ ਸਮੇਂ ਲਈ ਵਰਤੋਂ ਵਿੱਚ ਆਉਂਦੀ ਹੈ ਜਦਕਿ ਲਿਪੀਬੱਧ ਕਥਨ ਅਤੇ ਵਿਚਾਰ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਤੋਂ ਮੁਕਤ ਹੁੰਦਾ ਹੈ। ਲਿਪੀ ਬਾਰੇ ਇਹੀ ਗੱਲ ਸਭ ਤੋਂ ਮਹੱਤਵਪੂਰਨ ਹੈ। ਅੱਜ ਸੰਸਾਰ ਵਿਚ ਲਗਭਗ 800 ਲਿਪੀਆਂ ਦੀ ਵਰਤੋਂ ਹੋ ਰਹੀ ਹੈ।

ਵਿਦਵਾਨ ਜਾਣਦੇ ਹਨ ਕਿ ਹਿੰਦੁਸਤਾਨ ਵਿੱਚ ਜਿਤਨੇ ਤਤ੍ਹਾਂ ਦੇ ਦੇਸੀ ਅੱਖਰ ਨਾਗਰੀ, ਬੰਗਾਲੀ, ਗੁਜਰਾਤੀ, ਕਾਯਥੀ, ਕਸ਼ਮੀਰੀ, ਉੜੀਆ ਵਗੈਰਾ ਹਨ, ਸਭ ਆਪੋ ਵਿੱਚ ਮਿਲਦੇ ਹਨ, ਸਗੋਂ ਤਾਮਿਲ, ਤੈਲਗੂ, ਕਾਨੜੀ ਆਦਿ ਐਥੋਂ ਤੱਕ ਕਿ ਤਿੱਬਤੀ, ਬਰ੍ਹਮੀ ਤੇ ਸਿਆਮੀ ਅੱਖਰ ਵੀ ਅਸਲ ਵਿੱਚ ਉਹੀ ਹਨ, ਭਾਵੇਂ ਓਪਰੀ ਨਜ਼ਰੇ ਬਾਹਰ ਦਾ ਰੂਪ ਕਿਤਨਾ

---

* ਮੁਖੀ ਅਤੇ ਪ੍ਰੋਫੈਸਰ (ਰਿਟਾ.)ਭਾਸ਼ਾ ਵਿਗਿਆਨ ਵਿਭਾਗ, ਅਤੇ ਸਾਬਕਾ ਡੀਨ ਭਾਸ਼ਾਵਾਂ ਫੈਕਲਟੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਹੀ ਵੱਟਿਆ ਦਿੱਸੇ ਅਤੇ ਵਰਣਮਾਲਾ ਵਿਚ ਅੱਖਰਾਂ ਦੀ ਗਿਣਤੀ ਦਾ ਵੀ ਫਰਕ ਹੋ ਗਿਆ ਹੋਵੇ। ਅੱਖਰਾਂ ਦੇ ਮੂਲ ਰੂਪ : ਉਹਨਾਂ ਦੀ ਵਿਅੰਜਨਾ ਅਤੇ ਸਵਰਾਂ ਵਿੱਚ ਵੰਡ, ਸਵਰ ਚਿੰਨ੍ਹ ਜਾਂ ਲਗਾਂ ਲਗਾਉਣ ਦਾ ਢੰਗ, ਸੰਯੁਕਤ ਜਾਂ ਦੁੱਤ ਵਿਅੰਜਨ,ਅੱਖਰ ਬਣਾਉਣ ਦਾ ਵੱਲ, ਬਹੁਤੀਆਂ ਵਰਣਮਾਲਾਂ ਵਿੱਚ ਅੱਖਰਾਂ ਦੇ ਸਿਰ ਪੁਰ ਇੱਕ ਸਿੱਧੀ ਲੇਟਵੀਂ ਲੀਕ ਦਾ ਹੋਣਾ, ਜਿਸ ਦੇ ਹੇਠਾਂ ਅੱਖਰ ਲਟਕਾਇਆ ਹੁੰਦਾ ਹੈ, ਜਿਕੁਰ ਖੂੰਟੀ ਨਾਲ ਕੋਈ ਕੱਪੜਾ ਟੰਗਿਆ ਹੋਵੇ ; ਉਪਜ ਸਥਾਨ ਮੂਜਬ, ਅੱਖਰਾਂ ਦਾ ਸੱਤਾਂ ਜਾਂ ਅੱਠਾਂ ਵਰਗਾਂ ਵਿੱਚ ਵੰਡੇ ਹੋਣਾ, ਅਤੇ ਇਹਨਾਂ ਵਰਗਾਂ ਦਾ ਵਰਣਮਾਲਾ ਵਿੱਚ ਇਕ ਵਿਸ਼ੇਸ਼ ਅਨੁਕ੍ਰਮ ਜਾਂ ਤਰਤੀਬ ਵਿੱਚ ਦਿੱਤੇ ਹੋਣਾ ਇਹ ਸਭ ਗੱਲਾਂ ਸਾਂਝੀਆਂ ਹਨ"। (15)

ਮਹਾਰਾਜਾ ਅਸ਼ੋਕ ਦੇ ਵੇਲੇ ਭਾਰਤ ਵਿੱਚ ਦੋ ਪ੍ਰਕਾਰ ਦੇ ਅੱਖਰ ਵਰਤੇ ਜਾਂਦੇ ਸਨ। ਇੱਕ ਤਾਂ 'ਗੰਧਾਰਾ' ਜਾਂ 'ਖਰੋਸ਼ਠੀ' ਸੀ ਜੋ ਸੱਜਿਓਂ ਖੱਬੇ ਨੂੰ ਲਿਖੀ ਜਾਂਦੀ ਸੀ। ਤੀਸਰੀ ਸਦੀ ਈਸਵੀ ਦੇ ਪਿੱਛੋਂ ਇਸ ਲਿਪੀ ਦਾ ਰਿਵਾਜ ਨਹੀਂ ਰਿਹਾ। ਦੂਜੀ ਤਰ੍ਹਾਂ ਦੇ ਅੱਖਰ ਖੱਬਿਓਂ ਸੱਜੇ ਵੱਲ ਨੂੰ ਲਿਖੇ ਜਾਂਦੇ ਸਨ। 'ਗੁਰਮੁੱਖੀ' ਅੱਖਰ ਏਸੇ ਵੰਸ਼ ਵਿਚੋਂ ਹਨ। ਅਸ਼ੋਕ ਮਹਾਰਾਜ ਦੇ ਸ਼ਿਲਾਲੇਖਾਂ ਵਿੱਚ ਜੋ ਅੱਖਰ ਹਨ ਉਹਨਾਂ ਨੂੰ ਲੇਖਾਂ ਦੀ ਬੋਲੀ ਦੇ ਸਬੱਬ ਹੁਣ 'ਪਾਲੀ' ਨਾਂ ਦਿੱਤਾ ਗਿਆ ਹੈ। ਉਸ ਵੇਲੇ ਇਹਨਾਂ ਅੱਖਰਾਂ ਦਾ ਅਸਲੀ ਨਾਂ ਕੀ ਸੀ ਜਾਂ ਕੁਝ ਵੀ ਨਹੀਂ ਸੀ, ਨਹੀਂ ਕਿਹਾ ਜਾ ਸਕਦਾ। ਪਰ ਕੁੱਝ ਪਿੱਛੋਂ ਦੇ ਅੱਖਰਾਂ ਨੂੰ 'ਹਯੂਨ ਤਸਾਂਗ' ਚੀਨ ਦੇ ਬੋਧੀ ਯਾਤਰੀ, ਨੇ 'ਬ੍ਰਹਮੀ' ਨਾਮ ਦਿੱਤਾ ਹੈ। ਇਹ 'ਪਾਲੀ' ਜਾਂ 'ਬ੍ਰਹਮੀ' ਅੱਖਰ ਸਾਰੇ ਉੱਤਰੀ ਹਿੰਦ ਵਿੱਚ ਅਤੇ ਦੱਖਣ ਵਿੱਚ ਵੀ ਥੋੜ੍ਹੇ ਬਹੁਤੇ ਫਰਕ ਨਾਲ ਪ੍ਰਚੱਲਿਤ ਸਨ। ਉੱਤਰੀ ਭਾਰਤੀ ਦੀਆਂ ਸਭ ਲਿਪੀਆਂ ਉਸੇ 'ਬ੍ਰਹਮੀ' ਤੋਂ ਹੀ ਥਾਂ ਥਾਂ ਫਰਕ ਪੈਂਦਿਆਂ ਪੈਂਦਿਆਂ ਬਣ ਗਈਆਂ ਹਨ। 'ਬ੍ਰਹਮੀ' ਲਿਪੀ ਦੀ ਜੋ ਸ਼ਕਲ ਗੁਪਤ ਰਾਜਿਆਂ ਦੇ ਵੇਲੇ ਚੌਥੀ ਪੰਜਵੀਂ ਸਦੀ ਈਸਵੀ ਵਿੱਚ ਸੀ, ਉਸ ਨੂੰ 'ਗੁਪਤ ਲਿਪੀ' ਆਖਦੇ ਹਨ। 'ਕਸ਼ਮੀਰੀ' ਅੱਖਰ, ਜਿਨ੍ਹਾਂ ਦਾ ਨਾਮ 'ਸ਼ਾਰਦਾ' ਹੈ, ਇਸੇ ਗੁਪਤ-ਲਿਪੀ ਵਿੱਚੋਂ ਨਿਕਲੇ ਹਨ। 'ਖਰੋਸ਼ਠੀ' ਅਤੇ 'ਬ੍ਰਹਮੀ' ਦੋਵੇਂ, ਸ਼ਬਦਮੂਲਕ ਲਿਪੀਆਂ ਹਨ। (ਜੀ.ਬੀ. ਸਿੰਘ)

ਹੋਰ ਦੇਸ਼ਾਂ ਵਾਂਗ ਸਾਡਾ ਦੇਸ਼ ਵੀ ਲਿਖਣ ਦੀ ਕਲਾ ਅਤੇ ਇੱਕ ਸ਼ਬਦ-ਮੂਲਕ ਲਿਪੀ ਲਈ ਫਿਨੀਸ਼ਨ ਲੋਕਾਂ ਦਾ ਅਹਿਸਾਨਮੰਦ ਹੈ ਅਤੇ ਦੂਜੇ ਦਰਜੇ ਤੇ ਦਰਾਵੜੀ ਅਤੇ ਉੱਤਰਾਪਥ ਦੇ ਉਹਨਾਂ ਵਪਾਰੀਆਂ ਦਾ, ਜੋ ਫਿਨੀਸ਼ਨ ਲਿਪੀ ਦੇ ਸੋਲਾਂ ਕੁ ਅੱਖਰ, ਸਤਾਈ ਸੌ ਵਰ੍ਹੇ ਪਹਿਲਾਂ, ਭਾਰਤ-ਦੇਸ਼ ਵਿਚ ਲਿਆਏ। ਇਹਨਾਂ ਸੋਲਾਂ ਕੁ ਅੱਖਰਾਂ ਨੂੰ ਅਗੋਂ ਸੰਸਕ੍ਰਿਤ ਦੇ ਵਿਆਕਰਣੀਆਂ ਨੇ ਵਧਾ ਕੇ ਬ੍ਰਹਮੀ ਲਿਪੀ ਬਣਾਈ ਜੋ ਸਾਰੀ ਦੇਸੀ ਲਿਪੀਆਂ ਦੀ ਵੱਡੀ ਅੰਮਾ ਹੈ।

(ਜੀ. ਬੀ. ਸਿੰਘ)

ਹੋਰਨਾਂ ਲਿਪੀਆਂ ਵਾਂਗ ਗੁਰਮੁਖੀ ਵੀ ਸਹਿਜੇ ਸਹਿਜੇ ਬ੍ਰਹਮੀ ਤੋਂ ਹੀ ਬਣੀ ਹੈ। ਕਿਸੇ ਸ਼ਖਸ ਜਾਂ ਸ਼ਖਸਾਂ ਨੇ ਮਿਲ ਕੇ ਇੱਕ ਥਾਂ ਬਹਿ ਕੇ ਨਹੀਂ ਸੀ ਬਣਾਈ। ਪੰਜਾਬ ਦੀਆਂ ਹੋਰ ਲਿਪੀਆਂ ਸ਼ਾਰਦਾ, ਟਾਕਰੀ ਤੇ ਸਰਾਫੀ ਨਾਲ, ਵਿਸ਼ੇਸ਼ ਕਰਕੇ ਟਾਕਰੀ ਨਾਲ, ਇਹ ਦੇਵਨਾਗਰੀ ਨਾਲੋਂ ਵਧੇਰੇ ਡੂੰਘੀ ਸਾਂਝ ਰੱਖਦੀ ਹੈ। 'ਸ਼ਾਰਦਾ' ਕਸ਼ਮੀਰ ਵਿੱਚ ਵਰਤੀ ਜਾਂਦੀ ਹੈ, ਟਾਕਰੀ ਦੀ ਵਰਤੋਂ ਉਸ ਸਾਰੇ ਪਹਾੜ੍ਹੀ ਇਲਾਕੇ ਵਿੱਚ ਹੁੰਦੀ ਹੈ ਜੋ ਕਿ ਜੰਮੂ ਤੋਂ ਲੈ ਕੇ ਕਾਲਕਾ ਦੇ ਪਾਸ ਪਿੰਜੌਰ ਤੱਕ ਫੈਲਿਆ ਹੋਇਆ ਹੈ। (ਜੀ. ਬੀ. ਸਿੰਘ, ਪੰਨਾ 60)

ਅਲ-ਬੈਰੂਨੀ ਦੇ ਸਮੇਂ (ਗਿਆਰ੍ਹਵੀਂ ਸਦੀ ) ਦੇ ਮੁੱਢ ਵਿੱਚ ਜੋ ਸ਼ਿਲਾਲੇਖ ਮਾਲਵੇ ਤੋਂ ਜਾਂ ਉਜੈਨ ਦੇਸ਼ ਤੋਂ ਮਿਲੇ ਹਨ ਉਹਨਾਂ ਦੇ ਦਸ ਅੱਖਰ :

ੲ, ਘ, ਛ, ਣ, ਤ, ਪ, ਬ, ਮ ਅਤੇ ਖ

ਅੱਜ ਕਲ ਦੀ ਦੇਵਨਾਗਰੀ ਦੇ ਅੱਖਰਾਂ ਨਾਲ ਮੇਲ ਨਹੀਂ ਖਾਂਦੇ, ਸਗੋਂ ਗੁਰਮੁਖੀ ਲਿਪੀ ਦੇ ਉਹਨਾਂ ਹੀ ਅੱਖਰਾਂ ਨਾਲ ਵਧੀਕ ਮਿਲਦੇ ਹਨ।

ਮਹਾਜਨੀ ਵਿੱਚ ਤਿੰਨ ਸਵਰ ਅਤੇ 27 ਵਿਅੰਜਨ ਹਨ। ਗੁਰਮੁਖੀ ਵਿੱਚ ਤਿੰਨ ਸਵਰ ਅਤੇ ਬੱਤੀ ਵਿਅੰਜਨ ਹਨ। ਇਸੇ ਤਰ੍ਹਾਂ 'ਸ਼ਾਰਦਾ' ਅਤੇ 'ਟਾਕਰੀ' ਵਿੱਚ ਚਾਰ ਚਾਰ ਚਿੰਨ੍ਹ ਸਵਰਾਂ ਦੇ ਅਤੇ ਤੇਤੀ ਵਿਅੰਜਨਾਂ ਦੇ ਹਨ। 'ਨਾਗਰੀ' ਵਿੱਚ 16 ਸਵਰ ਅਤੇ 36 ਵਿਅੰਜਨ ਹਨ ਪਰ ਸਵਰਾਂ ਵਿਚੋਂ ਅਨੁਸਵਾਰ ਅਤੇ ਵਿਸਰਗ ਅਸਲ ਵਿੱਚ ਵਿਅੰਜਨ ਅੱਖਰ ਹਨ। ਜੇਕਰ ਗੁਰਮੁਖੀ ਅੱਖਰਾਂ ਦਾ ਨਾਗਰੀ ਅੱਖਰਾਂ ਨਾਲ ਟਾਕਰਾ ਕਰੀਏ, ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ :

1. ਦੋਹਾਂ ਦੇ ਦੋ ਦੋ ਅੱਖਰ ਸਾਂਝੇ ਹਨ : 'ਟ' ਅਤੇ 'ਠ'
2. ਦੋਹਾਂ ਦੇ ਪੰਜ ਅੱਖਰ ਮਿਲਦੇ ਹਨ : ੳ (उ), ਖ (ष), ਗ (ग), ਜ (ज), ਢ (ढ)।
3. ਦੋਹਾਂ ਦੇ 14 ਅੱਖਰ ਕੁਝ ਮਿਲਦੇ ਹਨ :ੲ(ਨਾਲ), ਕ: ਘ: ਙ: ਚ: ਛ: ਥ: ਦ: ਪ: ਮ: ਯ: ਰ: ਸ ਅਤੇ ਅ।
4. ਇਹ 14 ਅੱਖਰ ਨਹੀਂ ਮਿਲਦੇ : ਝ: ਞ: ਡ: ਣ: ਤ: ਧ: ਨ: ਫ: ਬ: ਭ: ਲ: ੜ: ਹ: ਵ।

ਪਹਿਲੀ ਪੰਕਤੀ ਦੇ 'ਟ' ਅਤੇ 'ਠ' 'ਟਾਕਰੀ' ਨਾਲ ਵੀ ਸਾਂਝੇ ਹਨ ਅਤੇ 'ਸ਼ਾਰਦਾ' ਤੇ ਉੱਤਰੀ ਭਾਰਤ ਦੀਆਂ ਬਾਕੀ ਲਿਪੀਆਂ ਵਿੱਚ ਵੀ ਇਹਨਾਂ ਦੀਆਂ ਸ਼ਕਲਾਂ ਇਹੋ ਹੀ ਰਹਿੰਦੀਆਂ ਹਨ। ਦੂਜੀ ਪੰਕਤੀ ਦੇ ਅੱਖਰ, ਜੋ ਨਾਗਰੀ ਨਾਲ ਮਿਲਦੇ ਹਨ, ਉਹ ਟਾਕਰੀ ਨਾਲ ਵੀ ਸਾਂਝੇ ਹਨ। ਤੀਜੀ ਪੰਕਤੀ ਦੇ ਜੋ ਨਾਗਰੀ ਅੱਖਰਾਂ ਨਾਲ ਕੁਝ ਮਿਲਦੇ ਹਨ, ਉਹ ਅੱਧੇ ਟਾਕਰੀ ਨਾਲ ਸਾਂਝੇ ਹਨ ਤੇ ਕੁਝ ਮਿਲਦੇ ਹਨ। ਚੌਥੀ ਪੰਕਤੀ ਦੇ ਜੋ ਨਾਗਰੀ ਅੱਖਰਾਂ ਨਾਲ ਨਹੀਂ ਮਿਲਦੇ ਉਹਨਾਂ ਵਿੱਚੋਂ ਵੀ ਕਈ ਟਾਕਰੀ ਨਾਲ ਸਾਂਝੇ ਅਤੇ ਕਈ ਮਿਲਦੇ ਜੁਲਦੇ ਹਨ। (ਉਹੀ,ਪੰਨਾ 73) ਗੁਰਮੁਖੀ ਦਾ ਟਾਕਰਾ ਜੇਕਰ 'ਟਾਕਰੀ' ਨਾਲ ਕਰੀਏ ਤਾਂ ਇਹ ਤੱਥ ਉੱਭਰਕੇ ਸਨਮੁੱਖ ਆਉਂਦੇ ਹਨ :

1. ਇਹ ਅੱਖਰ ਦੋਹਾਂ ਦੇ ਸਾਂਝੇ ਹਨ :
   ੳ,ਖ,ਗ,ਘ,ਟ,ਠ,ਡ,ਤ,ਬ,ਪ,ਫ,ਵ, (ਟਾਕਰੀ ਬ), ਭ,ਰ,ਹ।
2. ਇਹ ਅੱਖਰ ਮਿਲਦੇ ਜੁਲਦੇ ਹਨ : ਚ,ਢ,ਦ,ਧ,ਲ।
3. ਇਹ ਅੱਖਰ ਕੁਝ ਮਿਲਦੇ ਹਨ : ਕ,ਛ,ਜ,ਞ,ਮ,ਯ।
4. ਇਹ ਅੱਖਰ ਨਹੀਂ ਮਿਲਦੇ : ਅ,ੲ,ਙ,ਝ,ਣ,ਨ,ਬ,ਸ।

ਉਪਰੋਕਤ ਦੇ ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਪੰਦਰਾਂ ਅੱਖਰ ਦੋਹਾਂ ਲਿਪੀਆਂ ਦੇ ਸਾਂਝੇ ਹਨ ; ਪੰਜ ਮਿਲਦੇ ਹਨ ਤੇ ਛੇ ਕੁਝ ਮਿਲਦੇ ਹਨ ਅਤੇ ਕੇਵਲ ਅੱਠ ਨਹੀਂ ਮਿਲਦੇ। ਇਹਨਾਂ ਅੱਠਾਂ ਵਿਚੋਂ ਵੀ ਦੋ ਅੱਖਰ ਅਜਿਹੇ ਹਨ ਜੋ ਵਰਤੋਂ ਵਿੱਚ ਬਹੁਤ ਹੀ ਘੱਟ ਆਉਂਦੇ ਹਨ। ਸਪੱਸ਼ਟ ਹੈ ਕਿ ਦੇਵਨਾਗਰੀ ਨਾਲੋਂ ਟਾਕਰੀ ਲਿਪੀ ਗੁਰਮੁਖੀ ਨਾਲ ਵੱਧ ਮਿਲਦੀ ਹੈ ਅਤੇ

ਇਹਨਾਂ ਵਿੱਚ ਜ਼ਰੂਰ ਕੁਝ ਗੂੜ੍ਹਾ ਸੰਬੰਧ ਹੈ। ਇਸਦੇ ਉਲਟ ਸ਼ਾਰਦਾ ਲਿਪੀ ਗੁਰਮੁਖੀ ਅਤੇ ਟਾਕਰੀ ਨਾਲੋਂ ਨਾਗਰੀ ਨਾਲ ਵੱਧ ਮਿਲਦੀ ਹੈ। ਪਰ ਗੁਰਮੁਖੀ ਅਤੇ ਸ਼ਾਰਦਾ ਦਾ, ਗੁਰਮੁਖੀ ਅਤੇ ਨਾਗਰੀ ਨਾਲੋਂ ਵਧੀਕ ਨੇੜੇ ਦਾ ਸਾਕ ਹੈ। ਗੁਰਮੁਖੀ ਦੇ ਅੱਖਰ ਨਾ ਸਿਰਫ ਇਹ ਕਿ ਪੁਰਾਣੇ ਅੱਖਰਾਂ ਤੋਂ ਹੀ ਬਣੇ ਹਨ ਸਗੋਂ ਵਰਤਮਾਨ ਦੇਵਨਾਗਰੀ ਨਾਲੋਂ ਵੀ ਪੁਰਾਣੇ ਹਨ। ਵਪਾਰੀ ਅੱਖਰਾਂ (ਲੰਡੇ) ਦੀ ਗਿਣਤੀ ਕੋਈ ਸੌ ਦੱਸੀ ਜਾਂਦੀ ਹੈ। ਇਹਨਾਂ ਵਿਚੋਂ ਪ੍ਰਸਿੱਧ ਹਨ : ਸਰਾਫੀ, ਮਹਾਜਨੀ, ਖੋਜ, ਅਰੋੜਾ, ਲਮਾਰਵੰਸ਼ੀ, ਮੁਲਤਾਨੀ, ਬਹਾਵਲਪੁਰੀ, ਪ੍ਰਾਚੀ, ਉੱਚੀ, ਰੋਹੜੀ, ਸਿੰਧੀ, ਸਾਰਿਕਾ, ਥਲੀ, ਕੀਰਕੀ ਆਦਿ। ਅਜਿਹੇ ਵਪਾਰੀ ਅੱਖਰ ਸਾਹਿਤ ਅੰਕਿਤ ਕਰਨ ਦਾ ਮਾਧਿਅਮ ਨਹੀਂ ਬਣੇ। ਵਪਾਰੀ ਲੋਕ ਅੱਜ ਵੀ ਇਹਨਾਂ ਦੀ ਵਰਤੋਂ ਵਹੀ ਖਾਤਿਆਂ ਵਿਚ ਹੀ ਕਰਦੇ ਹਨ।

(ਉਹੀ, ਪੰਨਾ 73-74)

ਗੁਰਮੁਖੀ ਲਿਪੀ (ਪੈਂਤੀ) ਦੇ ਬਹੁਤ ਸਾਰੇ ਅੱਖਰ ਅੱਠਵੀਂ ਸਦੀ ਬਿਕਰਮੀ ਦੇ ਲਾਗੇ ਹੁਣ ਵਾਲੀਆਂ ਸ਼ਕਲਾਂ ਦੇ ਬਹੁਤ ਨੇੜੇ ਆ ਚੁੱਕੇ ਸਨ। ਅਤੇ ਅ,ੳ,ਸ,ਜ,ਝ,ਞ, ਬਾਰ੍ਹਵੀਂ ਤੇ ਤੇਰ੍ਹਵੀਂ ਸਦੀ ਵਿੱਚ ਆ ਕੇ ਦਿਸਦੇ ਹਨ। (ਜੀ. ਬੀ. ਸਿੰਘ)

ਗੁਰਮੁਖੀ ਲਿਪੀ ਨੂੰ ਅਜੋਕਾ ਅਤੇ ਵਰਤਮਾਨ ਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਦਾਨ ਕੀਤਾ। ਇਹ ਠੀਕ ਹੈ ਕਿ ਇਸ ਲਿਪੀ ਦੇ ਬਹੁਤੇ ਚਿੰਨ੍ਹ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਨਿਸ਼ਚਿਤ ਰੂਪ ਧਾਰ ਚੁੱਕੇ ਸਨ। ਪਰ, ਇੱਕ ਵਿਗਿਆਨਿਕ ਤਰਤੀਬ ਵਿੱਚ ਇਹਨਾਂ ਨੂੰ ਕ੍ਰਮਬੱਧ ਕਰਨ ਦਾ ਕਾਰਜ ਦੂਜੇ ਪਾਤਸ਼ਾਹ ਨੇ ਹੀ ਸਿਰੇ ਚੜ੍ਹਾਇਆ। ਰਾਗ ਆਸਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦੋ ਪੱਟੀਆਂ ਦਰਜ ਹਨ। ਪਹਿਲੀ ਪੱਟੀ ਗੁਰੂ ਨਾਨਕ ਦੇਵ ਜੀ ਦੀ ਹੈ ਅਤੇ ਦੂਜੀ ਗੁਰੂ ਅਮਰਦਾਸ ਜੀ ਦੀ। 'ਪੱਟੀ' ਪੰਜਾਬੀ ਦਾ ਇੱਕ ਸੁਤੰਤਰ ਕਾਵਿ ਰੂਪ ਹੈ। ਸਾਹਿਤ ਵਿੱਚ ਉਸ ਰਚਨਾ ਨੂੰ ਪੱਟੀ ਕਿਹਾ ਜਾਣ ਲੱਗ ਪਿਆ ਜਿਸ ਵਿੱਚ ਵਰਣਮਾਲਾ ਦੀ ਅੱਖਰਕ੍ਰਮ ਅਨੁਸਾਰ ਕਾਵਿਮਈ ਵਿਆਖਿਆ ਪੇਸ਼ ਕੀਤੀ ਗਈ ਹੋਵੇ। ਗੁਰੂ ਨਾਨਕ ਦੇਵ ਜੀ ਵਾਲੀ ਪੱਟੀ ਗੁਰਮੁਖੀ ਦੀ ਕਿਸੇ ਪੂਰਵਜ ਲਿਪੀ ਦੇ 35 ਵਰਣਾਂ ਉੱਪਰ ਅਧਾਰਿਤ ਹੈ। ਇਸ ਵਿੱਚ 'ੜ' ਵਰਣ ਵੀ ਸ਼ਾਮਲ ਹੈ। ਵਰਤਮਾਨ ਗੁਰਮੁਖੀ ਲਿਪੀ ਤੋਂ ਇਸਦਾ ਕ੍ਰਮ ਕੁਝ ਵੱਖ ਹੈ। ਇਸ ਵਰਣਮਾਲਾ ਦੇ ਚਵਰਗ, ਟਵਰਗ, ਤਵਰਗ, ਪਵਰਗ, ਅਤੇ ਯ, ਰ, ਲ, ਵ, ੜ ਕ੍ਰਮ ਦੀ ਦ੍ਰਿਸ਼ਟੀ ਤੋਂ ਗੁਰਮੁਖੀ ਨਾਲ ਮੇਲ ਖਾਂਦੇ ਹਨ। ਕਵਰਗ ਵਿੱਚ 'ਙ' ਨੂੰ ਛੱਡ ਕੇ ਬਾਕੀ ਚਾਰ ਵਰਣਾਂ ਦਾ ਕ੍ਰਮ ਗੁਰਮੁਖੀ ਨਾਲ ਸਮਾਨਤਾ ਰੱਖਦਾ ਹੈ। ਸ, ੲ, ੳ ਅਤੇ ਙ ਅਰੰਭ ਵਿੱਚ ਆਏ ਹਨ ਅਤੇ ਹ ਅਤੇ ਅ ਅੰਤ ਵਿੱਚ। ਇਸ ਤੋਂ ਚੰਗੀ ਤਰ੍ਹਾਂ ਸਪਸ਼ਟ ਹੈ ਕਿ ਇਸ 'ਪੱਟੀ' ਦੀ ਰਚਨਾ ਤੱਕ ਗੁਰਮੁਖੀ ਦਾ ਵਰਤਮਾਨ ਰੂਪ ਨਿਸ਼ਚਿਤ ਹੋ ਚੁੱਕਿਆ ਸੀ, ਪਰ ਇਸਦੇ ਅੱਖਰਾਂ ਦੀ ਗਿਣਤੀ 35 ਅਤੇ ਉਚਾਰਣ ਅਵੱਸ਼ ਨਿਸ਼ਚਿਤ ਨਹੀਂ ਹੋਇਆ ਸੀ। ਇਸ ਬਾਣੀ ਦੀਆਂ 35 ਪਉੜੀਆਂ ਰਾਹੀਂ ਪਰਮਾਤਮਾ ਦੀ ਉਸਤਤ ਕਰਕੇ ਉਸ ਦੀ ਪ੍ਰਾਪਤੀ ਉੱਤੇ ਬਲ ਦਿੱਤਾ ਗਿਆ ਹੈ। ਨਾਲ ਨਾਲ ਗੁਰੂ ਨਾਨਕ ਦੇਵ ਜੀ ਦੇ ਦਾਰਸ਼ਨਿਕ ਅਤੇ ਧਾਰਮਿਕ ਸਿਧਾਂਤਾਂ ਦੀ ਭਾਵਾਤਮਕ ਅਭਿਵਿਅਕਤੀ ਵੀ ਹੁੰਦੀ ਗਈ ਹੈ। (ਡਾ. ਰਤਨ ਸਿੰਘ ਜੱਗੀ)

ਉਪਰੋਕਤ ਦੇ ਅਧਾਰ ਤੇ ਇਸ ਸਿੱਟੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਗੁਰਮੁਖੀ ਲਿਪੀ ਦੇ 35 ਅੱਖਰਾਂ ਅਤੇ ਉਹਨਾਂ ਦਾ ਉਚਾਰਣ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਨਿਸ਼ਚਿਤ ਹੋ ਚੁੱਕਿਆ ਸੀ। ਵਰਤਮਾਨ ਤਰਤੀਬ ਗੁਰੂ ਅੰਗਦ ਦੇਵ ਜੀ ਨੇ ਦਿੱਤੀ ਹੈ। ਇਸਦੇ ਵਿਗਿਆਨਿਕ

ਪਿਛੋਕੜ ਬਾਰੇ ਵਿਚਾਰ ਕਰਨਾ ਅਸੀਂ ਠੀਕ ਸਮਝਦੇ ਹਾਂ। ਵਰਤਮਾਨ ਗੁਰਮੁਖੀ ਲਿਪੀ ਦਾ ਅਰੰਭ ਪਰੰਪਰਿਕ ਰੀਤੀ ਤੋਂ ਹੱਟਕੇ 'ਅ' ਦੀ ਥਾਂ 'ੳ' ਨਾਲ ਹੁੰਦਾ ਹੈ ਜੋ ਕਿ ਇਸਦੀ ਨਿਵੇਕਲੀ ਵਿਸ਼ੇਸ਼ਤਾ ਹੈ ਅਤੇ ਵਿਲੱਖਣਤਾ ਵੀ ਹੈ।

ਕੋਈ ਪੈਂਤੀ ਅੱਖਰਾਂ ਦੀ ਵਰਣਮਾਲਾ ਗੁਰੂ ਨਾਨਕ ਸਾਹਿਬ ਦੇ ਬਚਪਨ ਵੇਲੇ ਮੌਜੂਦ ਸੀ। ਇਹ ਵਰਣਮਾਲਾ ਪਾਂਧੇ ਤੋਂ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਅਤੇ ਇਸਨੂੰ ਮੁੱਖ ਰੱਖਕੇ 'ਪੱਟੀ' ਵਾਲੀ ਰਚਨਾ ਕੀਤੀ। ਇਹ ਵਰਣਮਾਲਾ ਪੰਜਾਬ ਵਿੱਚ ਸਿੱਖਿਆ ਪ੍ਰਣਾਲੀ ਦਾ ਮੁੱਢ ਸੀ। ਇਹੋ ਵਰਣਮਾਲਾ ਹੀ ਪਿੱਛੋਂ 'ਗੁਰਮੁਖੀ' ਅਖਵਾਣ ਵਾਲੀ ਹੋ ਸਕਦੀ ਹੈ। ਜੇ ਪੈੜੇ ਮੋਖੇ ਦੇ ਜਨਮ ਸਾਖੀ ਲਿਖਣ ਵਾਲੀ ਕਹਾਣੀ ਨੂੰ, ਜਿਸ ਤਰ੍ਹਾਂ ਕਿ ਉਹ ਬਾਲੇ ਵਾਲੀ ਜਨਮ ਸਾਖੀ ਵਿੱਚ ਦਿੱਤੀ ਹੈ, ਸੱਚ ਮੰਨ ਲਈਏ, ਤਦ ਪ੍ਰਤੱਖ ਹੈ ਕਿ ਪੈੜੇ ਮੋਖੇ ਨੂੰ ਗੁਰਮੁਖੀ ਲਿਖਣੀ ਗੁਰੂ ਅੰਗਦ ਦੇਵ ਜੀ ਦੇ ਮਿਲਣ ਤੋਂ ਪਹਿਲਾਂ ਹੀ ਚੰਗੀ ਤਰ੍ਹਾਂ ਆਉਂਦੀ ਸੀ, ਜਿਸ ਤੋਂ ਗੁਰੂ ਅੰਗਦ ਦੇਵ ਜੀ ਨੇ ਐਡਾ ਵੱਡਾ ਕੰਮ ਉਸਦੇ ਸਪੁਰਦ ਕੀਤਾ।

ਸ. ਜੀ. ਬੀ. ਸਿੰਘ ਅਨੁਸਾਰ :

"........ਜਿਸ ਸੰਸਕ੍ਰਿਤ ਕਿਤਾਬਾਂ ਦੀ ਲਿਪੀ ਨੂੰ ਪੰਡਿਤ ਗੌਰੀ ਸ਼ੰਕਰ ਜੀ ਨੇ ਹੋਰ ਕੋਈ ਨਾਂ ਮਲੂਮ ਨਾਂਹ ਕਰਕੇ, 'ਪੁਰਾਣੀ ਲਿਪੀ' ਦਾ ਨਾਂ ਦਿੱਤਾ ਹੈ, ਯਾਹਰਵੀਂ ਸਦੀ ਵਿੱਚ ਉਸ ਦਾ ਨਾਂ 'ਅਰਧ-ਨਾਗਰੀ' ਸੀ, ਤੇਹਰਵੀਂ ਸਦੀ ਵਿੱਚ ਉਸੇ ਨੂੰ ਭਾਟੀਯ ਦੇਸ ਦੇ ਲੋਕ 'ਭਟਛਰੀ' ਸਦਦੇ ਸਨ। ਇਹ ਨਾਂ ਕ੍ਰੀਬ ਕ੍ਰੀਬ ਸਾਡੇ ਵੇਲੇ ਤੱਕ ਥੋੜਾ ਬਹੁਤਾ ਸੀਨਾ-ਬ-ਸੀਨਾ ਚਲਦਾ ਆਇਆ। ਸਿੱਖਾਂ ਨੇ ਏਸੇ ਲਿਪੀ ਦਾ ਨਾਂ 'ਗੁਰਮੁਖੀ' ਅੱਖਰ ਰੱਖ ਦਿੱਤਾ"। ( ਪੰਨਾ 107 )

ਸ. ਜੀ. ਬੀ. ਸਿੰਘ ਅੱਗੇ ਲਿਖਦੇ ਹਨ "ਸੋ ਭਾਵੇਂ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਵਰਣਮਾਲਾ ਤਾਂ ਨਹੀਂ ਬਣਾਈ, ਅਤੇ ਨਾ ਉਸ ਵਿੱਚ ਕੋਈ ਵਾਧਾ ਕੀਤਾ, ਨਾ ਕਿਸੇ ਅੱਖਰ ਦੀ ਸ਼ਕਲ ਜਾਂ ਵਰਣਮਾਲਾ ਵਿੱਚ ਕਿਸੇ ਅੱਖਰ ਦੀ ਤਰਤੀਬ ਬਦਲੀ, ਅਤੇ ਨਾ ਇਸ ਵਰਣਮਾਲਾ ਨੂੰ 'ਗੁਰਮੁਖੀ' ਨਾਮ ਹੀ ਦਿਤਾ, ਪਰ ਇੱਕ ਗੱਲ ਗੁਰੂ ਸਾਹਿਬਾਨ ਨੇ ਇਸ ਲਿਪੀ ਵਾਸਤੇ ਜ਼ਰੂਰ ਕੀਤੀ। ਉਹ ਇਹ ਸੀ ਕਿ ਆਪਣੇ ਦੇਸ਼ ਦੀ, ਆਪਣੀ ਕੌਮ ਦੀ, ਆਪਣੇ ਧਰਮ ਦੀ ਇੱਕ ਮਰਦੀ ਜਾਂਦੀ ਲਿਪੀ ਵਿੱਚ ਨਵੇਂ ਸਿਰੇ ਜਾਨ ਪਾ ਕੇ ਉਸਨੂੰ ਦੂਜਾ ਜਨਮ ਦੇ ਕੇ ਮਰ ਜਾਣੋਂ ਬਚਾ ਲਿਆ। ਇਸ ਲਿਪੀ ਵਿੱਚ ਸੰਸਕ੍ਰਿਤ ਪੁਸਤਕ ਲਿਖੇ ਜਾਣੇ ਤਾਂ ਸਦੀਆਂ ਤੋਂ ਬੰਦ ਹੋ ਚੁੱਕੇ ਸਨ : ਮੁਸਲਮਾਨਾਂ ਦੇ ਆਉਣ ਪਿਛੋਂ ਸ਼ਾਇਦ ਹੀ ਕੋਈ ਨਵਾਂ ਸੰਸਕ੍ਰਿਤ ਪੁਸਤਕ ਇਸ ਲਿਪੀ ਵਿੱਚ ਲਿਖਿਆ ਗਿਆ ਹੋਵੇ, ਪਰ ਗੁਰੂ ਸਾਹਿਬਾਨ ਨੇ ਨਾ ਨਿਰਾ ਗੁਰਬਾਣੀ ਹੀ, ਸਗੋਂ ਹੋਰ ਸਾਧਾਂ ਸੰਤਾਂ ਬਲਕਿ ਮੁਸਲਮਾਨਾਂ ਫਕੀਰਾਂ ਦੀ ਚੋਣਵੀਂ ਬਾਣੀ ਵੀ ਇਸ ਲਿਪੀ ਵਿੱਚ ਲਿਖ ਕੇ ਇਸ ਦੀ ਪੁਰਾਣੀ ਪਵਿੱਤਰਤਾ ਨੂੰ ਨਵੇਂ ਸਿਰੇ ਕਾਇਮ ਕਰ ਦਿੱਤਾ"।

(ਪੰਨਾ 113)

ਭਾਈ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼, ਪੰਨਾ 418) ਅਨੁਸਾਰ :

"ਗੁਰਮੁਖੀ - ਪੰਜਾਬੀ ਬੋਲੀ ਦੀ ਵਰਣਮਾਲਾ, ਜੋ ਸ਼ਾਰਦਾ ਅਤੇ ਟਾਕਰੀ ਤੋਂ ਨਿਕਲੀ ਹੈ, ਇਸ ਵਿੱਚ ਸਤਿਗੁਰਾਂ ਦੇ ਮੁਖਵਾਕ ਗੁਰਮੁਖਾਂ ਨੇ ਲਿਖੇ, ਜਿਸ ਕਾਰਣ ਨਾਉਂ 'ਗੁਰਮੁਖੀ' ਪ੍ਰਸਿੱਧ ਹੋਇਆ। ਪੰਜਾਬ ਦੇਸ਼ ਦੀ ਸ਼ੁੱਧ ਭਾਸ਼ਾ ਇਨ੍ਹਾਂ ਹੀ ਅੱਖਰਾਂ ਵਿੱਚ ਲਿਖੀ ਜਾ ਸਕਦੀ ਹੈ। ਇਸ ਕਾਰਣ ਇਹ ਪੰਜਾਬੀ ਵਰਣਮਾਲਾ ਭੀ ਸੱਦੀ ਜਾਂਦੀ ਹੈ।"

ਕਈ ਲੇਖਕਾਂ ਨੇ ਲਿਖਿਆ ਹੈ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਨੇ ਰਚੇ ਹਨ, ਪਰ ਇਹ ਭੁੱਲ ਹੈ। ਸ੍ਰੀ ਗੁਰੂ ਅੰਗਦ ਸਵਾਮੀ ਨੇ ਕੇਵਲ ਪ੍ਰਚਾਰ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ 'ਪੱਟੀ' ਜੋ ਆਸਾ ਰਾਗ ਵਿੱਚ ਹੈ, ਉਸ ਪਾਠ ਤੋਂ ਸੰਸਾ ਦੂਰ ਹੋ ਜਾਂਦਾ ਹੈ ਕਿ ਪੈਂਤੀ ਅੱਖਰਾਂ ਦੀ ਵਰਣਮਾਲਾ ਉਸ ਵੇਲੇ ਮੌਜੂਦ ਸੀ, ਅਤੇ ੜ ਅੱਖਰ, ਜੋ ਬਿਨਾਂ ਪੰਜਾਬੀ ਤੋਂ ਹੋਰ ਕਿਸੇ ਭਾਸ਼ਾ ਵਿਚ ਨਹੀਂ, ਪੱਟੀ ਵਿੱਚ ਦੇਖੀਦਾ ਹੈ। ਪੱਟੀ ਵਿੱਚ ਅੱਖਰ ਕ੍ਰਮ ਇਉਂ ਹੈ :

ਸ ੲ ੳ ਕ ਖ·ਙ ਗ ਘ ਚ ਛ ਜ ਞ ਟ ਠ ਡ ਢ ਣ ਤ ਥ ਦ ਧ ਨ ਪ ਫ ਬ ਭ ਮ ਯ ਰ ਲ ਵ ੜ ਹ ਅ

ਜਦ ਅਸੀਂ ਸ਼ਾਰਦਾ ਅਤੇ ਟਾਕਰੀ ਦੇ ਅੱਖਰਾਂ ਨਾਲ ਗੁਰਮੁਖੀ ਦੇ ਅੱਖਰ ਮਿਲਾਉਂਦੇ ਹਾਂ ਤਾਂ ਬਹੁਤ ਸ਼ਕਲਾਂ ਆਪੋ ਵਿਚ ਮਿਲਦੀਆਂ ਹਨ।"

ਮਹਾਨ ਕੋਸ਼ ਵਿੱਚ ਜੋ ਅੱਖਰ-ਕ੍ਰਮ ਅਪਨਾਇਆ ਗਿਆ ਹੈ ਉਹ ਪੰਜਾਬੀ ਲਈ ਆਮ ਵਰਤੀ ਜਾਂਦੀ ਲਿਪੀ 'ਗੁਰਮੁਖੀ' ਵਾਲਾ ਹੀ ਹੈ। ਭਾਈ ਕਾਨ੍ਹ ਸਿੰਘ ਨੇ ਉਸ ਅੱਖਰ ਕ੍ਰਮ ਨੂੰ "ਪੰਜਾਬੀ ਵਰਣਮਾਲਾ (ਪੈਂਤੀ)" ਕਿਹਾ ਹੈ

ਉਦਾਹਰਣਾਂ :

"ੳ. ਪੰਜਾਬੀ ਵਰਣਮਾਲਾ (ਪੈਂਤੀ) ਦਾ ਪਹਿਲਾ ਸਵਰ ਅੱਖਰ ਊੜਾ,
ਇਸ ਦਾ ਉਚਾਰਣ ਹੋਠਾਂ ਦੀ ਸਹਾਇਤਾ ਤੋਂ ਹੁੰਦਾ ਹੈ."

(ਪੰਨਾ 1)

"ਸ. ਪੰਜਾਬੀ ਵਰਣਮਾਲਾ ਦਾ ਚੌਥਾ ਅੱਖਰ, ਇਸ ਦਾ ਉਚਾਰਣ ਅਸਥਾਨ ਦੰਦ ਹੈ."

(ਪੰਨਾ 132)

"ਹ. ਪੰਜਾਬੀ ਵਰਣਮਾਲਾ ਦਾ ਪੰਜਵਾਂ ਅੱਖਰ, ਇਸ ਦਾ ਉਚਾਰਣ ਅਸਥਾਨ ਕੰਠ ਹੈ."

(ਪੰਨਾ 255)

"ਰ. ਪੰਜਾਬੀ ਵਰਣਮਾਲਾ ਦਾ ਬਤੀਹਵਾਂ ਅੱਖਰ, ਇਸ ਦੇ ਉਚਾਰਣ ਦਾ ਅਸਥਾਨ
ਮੁੱਖ ਹੈ ਪੰਜਾਬੀ ਵਿੱਚ "ਰ" ਲੱਲੇ ਅਤੇ ੜਾੜੇ ਦੀ ਥਾਂ ਭੀ ਆ ਜਾਂਦਾ ਹੈ."

(ਪੰਨਾ 1011)

"ੜ. ਪੰਜਾਬੀ ਵਰਣਮਾਲਾ ਦਾ ਪੈਂਤ੍ਰੀਵਾਂ ਅੱਖਰ,ਇਸਦੇ ਉਚਾਰਣ ਦਾ ਥਾਂ ਮੂਰਧਾ ਹੈ."

(ਪੰਨਾ 1115)

ਭਾਰਤ ਵਿੱਚ ਪ੍ਰਚਲਿਤ ਲਿਪੀਆਂ ਅਤੇ ਸੰਸਾਰ ਦੀਆਂ ਅਨੇਕਾਂ ਪ੍ਰਸਿੱਧ ਲਿਪੀਆਂ ਦਾ ਅਰੰਭ ਅ ਤੋਂ ਹੀ ਹੁੰਦਾ ਹੈ। ਦੇਵਨਾਗਰੀ ਵਿੱਚ ਵਰਣਾਂ ਦਾ ਕ੍ਰਮ ਅ, ੲ, ੳ ਹੀ ਹੈ। ਮੰਨਿਆ ਜਾਂਦਾ ਹੈ ਕਿ ਅ ਦਾ ਉਚਾਰਣ ਸਥਾਨ ਕੰਠ ਹੈ, ੲ ਦਾ ਉਚਾਰਣ ਸਥਾਨ ਤਾਲੂ ਹੈ ਅਤੇ ੳ ਦਾ ਉਚਾਰਣ ਹੋਠਾਂ ਤੋਂ ਹੁੰਦਾ ਹੈ। ਪਰ ਇਸ ਬਾਰੇ ਅਜੋਕੀਆਂ ਧੁਨੀ ਵਿਗਿਆਨਿਕ ਖੋਜਾਂ ਹਾਮੀ ਨਹੀਂ ਭਰਦੀਆਂ। ਸਵਰ ਧੁਨੀਆਂ ਦੇ ਉਚਾਰਣ ਲਈ ਸਥਾਨ ਨਾਲੋਂ ਵੱਧ ਪ੍ਰਯਤਨ ਦੀ ਵੱਧ ਮਹੱਤਤਾ ਹੈ। ੳ ਵਰਣ ਦਾ ਉਚਾਰਣ ਜੀਭ ਦੇ ਪਿਛਲੇ ਭਾਗ ਅਤੇ ਹੋਠਾਂ ਦੇ ਗੋਲ ਹੋਣ ਨਾਲ ਹੁੰਦਾ ਹੈ। ਅ ਦੇ ਉਚਾਰਣ ਲਈ ਜੀਭ ਦਾ ਵਿਚਕਾਰਲਾ ਭਾਗ ਕੁਝ ਉੱਪਰ ਉੱਠ ਕੇ ਵਾਯੂ ਧਾਰਾ ਦੇ ਮਾਰਗ ਵਿੱਚ ਰੁਕਾਵਟ ਖੜੀ ਕਰਦਾ ਹੈ। ੲ ਦੇ ਉਚਾਰਣ ਲਈ ਜੀਭ ਦਾ ਅਗਲਾ ਭਾਗ ਉੱਪਰ ਉੱਠਦਾ ਹੈ। ਇਸ ਪ੍ਰਕਾਰ ੳ, ਅ ਅਤੇ ੲ ਦਾ ਕ੍ਰਮ ਮੂੰਹ ਦਾ ਪਿਛਲੇ ਭਾਗ ਤੋਂ ਅੱਗੇ ਵੱਲ

ਦਾ ਹੋ ਜਾਂਦਾ ਹੈ। ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਅੱਗੋਂ ਆਉਣ ਵਾਲੇ ਸਪਰਸ਼ ਵਿਅੰਜਨਾਂ ਦਾ ਕ੍ਰਮ ਵੀ ਇਹੋ ਹੀ ਹੈ। ਕਵਰਗ ਦੇ ਵਰਣਾਂ ਦੀਆਂ ਧੁਨੀਆਂ ਦਾ ਉਚਾਰਣ ਜੀਭ ਦੇ ਪਿਛਲੇ ਭਾਗ ਦੇ ਕੋਮਲ ਤਾਲੂ ਨਾਲ ਸਪਰਸ਼ ਕਰਨ ਨਾਲ ਹੁੰਦਾ ਹੈ। ਚਵਰਗ, ਦਾ ਉਚਾਰਣ ਸਥਾਨ ਤਾਲੂ ਹੈ। ਟਵਰਗ ਦਾ ਉਚਾਰਣ ਜੀਭ ਦੀ ਨੋਕ ਦੇ ਹੇਠਲੇ ਭਾਗ ਦੇ ਕਠੋਰ ਤਾਲੂ ਨਾਲ ਸਪਰਸ਼ ਨਾਲ ਹੁੰਦਾ ਹੈ। ਤਵਰਗ ਦਾ ਉਚਾਰਣ ਜੀਭ ਦਾ ਅਗਲਾ ਭਾਗ ਦੰਦਾਂ ਨਾਲ ਸਪਰਸ਼ ਕਰੇ ਤਾਂ ਹੁੰਦਾ ਹੈ। ਪਵਰਗ ਦੇ ਵਰਣਾਂ ਦੇ ਉਚਾਰਣ ਲਈ ਜੀਭ ਦੀ ਕੋਈ ਭੂਮਿਕਾ ਨਹੀਂ ਹੁੰਦੀ। ਕੇਵਲ ਹੋਠਾਂ ਦੇ ਸਪਰਸ਼ ਤੋਂ ਹੀ ਇਹ ਧੁਨੀਆਂ ਉਚਾਰੀਆਂ ਜਾ ਸਕਦੀਆਂ ਹਨ।

ਪਹਿਲੀ ਪੰਕਤੀ ਵਿੱਚ ੳ, ਅ, ੲ ਤੋਂ ਬਾਅਦ ਸ ਅਤੇ ਹ ਨੂੰ ਰੱਖਿਆ ਗਿਆ ਹੈ। ਇਹ ਦੋਵੇਂ ਵਰਣ ਰਗੜਵੇਂ (ਊਸ਼ਮ) ਵਿਅੰਜਨ ਹਨ। ਸਵਰਾਂ ਦੀ ਤਰ੍ਹਾਂ ਇਹ ਵੀ ਅਡੱਕਵੀਆਂ ਧੁਨੀਆਂ ਹਨ। ਇਹਨਾਂ ਦਾ ੳ, ਅ, ੲ ਨਾਲ ਰੱਖਿਆ ਜਾਣਾ ਵੀ ਵਿਗਿਆਨਿਕ ਸੂਝ ਦਾ ਹੀ ਪਰਿਚਾਇਕ ਹੈ। ਯ, ਰ, ਲ, ਵ ਅਤੇ ੜ ਅੰਤਿਮ ਪੰਕਤੀ ਵਿੱਚ ਹਨ। ੜ ਗੁਰਮੁਖੀ ਲਿਪੀ ਦੀ ਵਿਸ਼ੇਸ਼ ਪ੍ਰਾਪਤੀ ਹੈ। ਦੇਵਨਾਗਰੀ, ਸ਼ਾਰਦਾ, ਟਾਕਰੀ, ਸਿੱਧ ਮਾਤ੍ਰਿਕਾ ਆਦਿ ਲਿਪੀਆਂ ਵਿੱਚ ਇਸ ਤਰ੍ਹਾਂ ਦਾ ਕੋਈ ਵਰਣ ਨਹੀਂ। ੜ ਪੰਜਾਬੀ ਭਾਸ਼ਾ ਦੇ ਉਚਾਰਣ ਦੇ ਪ੍ਰਗਟਾਵੇ ਦਾ ਇੱਕ ਸਫਲ ਪ੍ਰਮਾਣ ਹੈ ਅਤੇ ਵਰਤਮਾਨ ਗੁਰਮੁਖੀ ਲਿਪੀ ਦੇ ਨਿਰਮਾਤਾ ਦੀ ਡੂੰਘੀ ਵਿਗਿਆਨਕ ਸੋਝੀ ਨੂੰ ਦਰਸਾਉਂਦਾ ਹੈ।

ਗੁਰਮੁਖੀ ਅੱਖਰਾਂ ਦੀ ਵਰਤਮਾਨ ਤਰਤੀਬ ਆਧੁਨਿਕ ਯੁਗ ਦੀਆਂ ਧੁਨੀ ਵਿਗਿਆਨ ਦੇ ਖੇਤਰ ਦੀਆਂ ਖੋਜਾਂ ਦੀ ਕਸਵਟੀ ਤੇ ਪੂਰੀ ਤਰ੍ਹਾਂ ਠੀਕ ਉਤਰਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਸਤੋਂ ਵੱਧ ਮਹੱਤਵਪੂਰਣ ਯੋਗਦਾਨ ਗੁਰਮੁਖੀ ਲਿਪੀ ਨੂੰ ਗੁਰਬਾਣੀ ਅਤੇ ਬਾਕੀ ਗੁਰਮਤਿ ਸਾਹਿਤ ਨੂੰ ਲਿਖਤੀ ਰੂਪ ਦੇਣ ਲਈ ਢੁੱਕਵੀਂ ਮੰਨ ਕੇ ਮਾਧਿਅਮ ਵਜੋਂ ਅਪਨਾਉਣਾ ਹੈ। ਬੱਚਿਆਂ ਨੂੰ ਇਸਦੀ ਸਿੱਖਿਆ ਪ੍ਰਦਾਨ ਕਰਨ ਲਈ ਆਪ ਜੀ ਨੇ 'ਬਾਲ ਬੋਧ' ਦੀ ਰਚਨਾ ਕੀਤੀ। ਗੁਰਮੁਖੀ ਅੱਖਰਾਂ ਤੋਂ ਜਾਣੂੰ ਲਿਖਾਰੀਆਂ ਨੂੰ ਵਰਤਮਾਨ ਲਿਪੀ ਵਿੱਚ ਪੰਜਾਬੀ ਸਾਹਿਤ ਲਿਖਣ ਦੀ ਪ੍ਰੇਰਣਾ ਅਤੇ ਉਤਸ਼ਾਹ ਦਿੱਤਾ। ਜੇਕਰ ਇਸ ਤੱਥ ਨਾਲ ਸਹਿਮਤੀ ਵੀ ਹੋਵੇ ਕਿ ਗੁਰਮੁਖੀ ਦਾ ਨਿਰਮਾਣ ਗੁਰੂ ਅੰਗਦ ਦੇਵ ਜੀ ਨੇ ਨਹੀਂ ਕੀਤਾ ਤਾਂ ਵੀ ਉਨ੍ਹਾਂ ਦੇ ਮਹਾਨ ਯੋਗਦਾਨ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਗੁਰਬਾਣੀ, ਗੁਰਮਤਿ ਸਾਹਿਤ ਅਤੇ ਪੰਜਾਬੀ ਭਾਸ਼ਾ ਵਾਸਤੇ ਗੁਰਮੁਖੀ ਲਿਪੀ ਦੇ ਵਰਤਮਾਨ ਰੂਪ ਦੀ ਵਰਤੋਂ ਭਾਰਤੀ ਭਾਸ਼ਾਵਾਂ ਦੇ ਇਤਿਹਾਸ ਦੀ ਇਕ ਅਜਿਹੀ ਪ੍ਰਾਪਤੀ ਹੈ ਜਿਸ ਉੱਪਰ ਨਿਸ਼ਚੇ ਹੀ ਮਾਣ ਕੀਤਾ ਜਾ ਸਕਦਾ ਹੈ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਦੂਰ ਦ੍ਰਿਸ਼ਟੀ ਅਤੇ ਵਿਗਿਆਨਿਕ ਸੋਚ ਦਾ ਹੀ ਸਿੱਟਾ ਹੈ। ਸ਼ਾਇਦ ਇਸੇ ਕਰਕੇ ਗੁਰਮੁਖਾਂ ਨੇ ਆਪ ਜੀ ਨੂੰ ਗੁਰਮੁਖੀ ਲਿਪੀ ਦਾ ਨਿਰਮਾਤਾ ਮੰਨ ਲਿਆ ਹੈ। ਕੁਝ ਵੀ ਹੋਵੇ ਆਪ ਜੀ ਦੀ ਦੇਣ ਨੇ ਗੁਰਮੁਖੀ ਨੂੰ ਪਵਿੱਤਰ ਗੁਰਬਾਣੀ ਨੂੰ ਅੰਕਿਤ ਕਰਨ ਦਾ ਮਾਧਿਅਮ ਬਣਾਕੇ ਇਸਨੂੰ ਦੇਵਨਾਗਰੀ ਦੇ ਬਰਾਬਰ ਆਸਣ ਤੇ ਬਿਰਾਜਮਾਨ ਕਰ ਦਿੱਤਾ ਹੈ। ਇਸ ਕਰਕੇ ਗੁਰੂ ਅੰਗਦ ਦੇਵ ਜੀ ਨੂੰ ਸ਼ਰਧਾਲੂਆਂ ਨੇ ਗੁਰਮੁਖੀ ਲਿਪੀ ਦਾ ਜਨਮਦਾਤਾ ਮੰਨ ਕੇ ਆਪਣਾ ਆਭਾਰ ਹੀ ਪ੍ਰਗਟ ਕੀਤਾ ਹੈ। ਸਮਾਪਤੀ ਦੇ ਕਿਨਾਰੇ ਪੁੱਜ ਚੁੱਕੀ ਲੋਕਪ੍ਰਿਯ ਲਿਪੀ ਦੇ ਰੂਪ ਵਿੱਚ ਮੁੜ ਸਨਮਾਨ ਸਹਿਤ ਸਥਾਪਤ ਕਰਨਾ ਇੱਕ ਅਤਿ ਮਹੱਤਵਪੂਰਣ ਕਦਮ ਹੈ ਜਿਸਦੀ ਭਰਪੂਰ ਸ਼ਲਾਘਾ ਕੀਤੀ ਜਾਣੀ ਚਾਹੀਦੀ ਹੈ।

# ਗੁਰੂ ਅੰਗਦ : ਭੂਮਿਕਾ ਤੇ ਯੋਗਦਾਨ

*- ਡਾ. ਬਲਵੰਤ ਸਿੰਘ ਢਿੱਲੋਂ **

ਗੁਰੂ ਅੰਗਦ ਦੇਵ ਜੀ ਨੇ 1539 ਈ. ਤੋਂ ਲੈ ਕੇ 1552 ਈ. ਤੱਕ ਸਿੱਖ ਪੰਥ ਦੀ ਅਗਵਾਈ ਕੀਤੀ। ਉਸ ਸਮੇਂ ਭਾਰਤ ਉਪਰ ਮੁਗਲ ਬਾਦਸ਼ਾਹ ਹਮਾਯੂੰ ਦੀ ਹਕੂਮਤ ਸੀ। ਲਾਹੌਰ ਦੀ ਸੂਬੇਦਾਰੀ ਉਸ ਦੇ ਭਾਈ ਮਿਰਜਾ ਕਾਮਰਾਨ ਪਾਸ ਸੀ। ਮੁਗਲ ਭਰਾਵਾਂ ਵਿਚ ਇਤਫਾਕ ਦੀ ਬਜਾਇ ਈਰਖਾ ਤੇ ਦਵੈਸ਼ ਕੋਈ ਗੁੱਝੀ ਛੁਪੀ ਗੱਲ ਨਹੀਂ ਸੀ। ਬਿਹਾਰ ਵਿਚ ਸ਼ੇਰ ਸ਼ਾਹ ਸੂਰੀ ਇਕ ਮਾਮੂਲੀ ਜਗੀਰਦਾਰ ਤੋਂ ਖੁਦਮੁਖਤਿਆਰ ਸ਼ਾਸਕ ਬਣ ਕੇ ਮੁਗਲਾਂ ਨੂੰ ਚੁਣੌਤੀ ਦੇਣ ਲੱਗ ਪਿਆ ਸੀ। ਇਸ ਨਾਲ ਉਤਰੀ-ਭਾਰਤ ਦੀ ਰਾਜਨੀਤੀ ਵਿਚ ਜੋ ਮਹੱਤਵਪੂਰਨ ਤਬਦੀਲੀ ਆਈ ਉਸ ਵਿਚ ਮੁਗਲ ਹਕੂਮਤ ਦੀ ਥਾਂ ਸੂਰੀ ਸਲਤਨਤ ਦੀ ਸਥਾਪਨਾ ਸੀ। ਇਉਂ ਗੁਰੂ ਅੰਗਦ ਦਾ ਗੁਰਗੱਦੀ-ਕਾਲ ਭਾਰਤ ਵਿਚ ਰਾਜਨੀਤਿਕ ਦ੍ਰਿਸ਼ਟੀ ਤੋਂ ਅਰਾਜਕਤਾ ਤੇ ਨਾ-ਪਾਇਦਾਰੀ ਦਾ ਦੌਰ ਸੀ। ਰਾਜਨੀਤਿਕ ਤੌਰ ਤੇ ਤੇਜ਼ੀ ਨਾਲ ਬਦਲ ਰਹੇ ਅਸ਼ਾਂਤ ਵਾਤਾਵਰਣ ਵਿਚ ਗੁਰੂ ਅੰਗਦ ਦੇਵ ਅਡੋਲ ਆਪਣੇ ਧਾਰਮਿਕ ਕਾਰਜਾਂ ਵਿਚ ਵਿਅਸਤ ਰਹੇ। ਜਾਹਨ ਮੈਲਕਮ ਵਰਗੇ ਕੁਝ ਇਤਿਹਾਸਕਾਰ ਉਨ੍ਹਾਂ ਦੇ ਗੁਰਿਆਈ ਕਾਲ ਨੂੰ ਕੋਈ ਮਹੱਤਵ ਨਹੀਂ ਦਿੰਦੇ ਪਰ ਗਹੁ ਨਾਲ ਵਿਚਾਰਦਿਆਂ ਪਤਾ ਚਲਦਾ ਹੈ ਕਿ ਸਿੱਖ ਧਰਮ ਦੇ ਵਿਕਾਸ ਤੇ ਸੰਗਠਨ ਲਈ ਉਨ੍ਹਾਂ ਦਾ ਗੁਰਿਆਈ-ਕਾਲ ਵੀ ਬੜਾ ਅਹਿਮ ਸੀ ਕਿਉਂਕਿ ਸਿੱਖ ਪੰਥ ਨੂੰ ਵਿਲੱਖਣਤਾ ਪ੍ਰਦਾਨ ਕਰਨ ਵਾਲੀਆਂ ਕੁਝ ਸੰਸਥਾਵਾਂ ਤੇ ਰਵਾਇਤਾਂ ਦਾ ਮੁੱਢ ਉਨ੍ਹਾਂ ਦੇ ਸਮੇਂ ਤੋਂ ਲੱਭਿਆ ਜਾ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਦੈਵੀ-ਉਪਦੇਸ਼ ਦੀ ਪੂਰਤੀ ਲਈ ਜੋ ਸੰਸਥਾਵਾਂ ਤੇ ਸਿਧਾਂਤ ਕਾਇਮ ਕੀਤੇ ਉਨ੍ਹਾਂ ਵਿਚ ਗੁਰਿਆਈ, ਧਰਮਸਾਲ, ਸੰਗਤ ਤੇ ਪੰਗਤ ਪ੍ਰਮੁੱਖ ਸਨ। ਉਨ੍ਹਾਂ ਨੇ ਆਪਣਾ ਉਤਰਾਧਿਕਾਰੀ ਥਾਪਣ ਸਮੇਂ ਵਿਰਾਸਤ ਨੂੰ ਨਹੀਂ ਬਲਕਿ ਯੋਗਤਾ ਨੂੰ ਮਾਪਦੰਡ ਬਣਾਇਆ ਸੀ। ਇਸ ਮਕਸਦ ਲਈ ਉਨ੍ਹਾਂ ਨੇ ਆਪਣੇ ਪੁੱਤਰਾਂ ਤੇ ਨਿਕਟਵਰਤੀ ਸਿੱਖਾਂ ਨੂੰ ਸਹਿਜ ਰੂਪ ਵਿਚ ਕਈਆਂ ਪ੍ਰੀਖਿਆਵਾਂ ਵਿਚੋ ਲੰਘਾਇਆ। ਅਖੀਰ ਉਨ੍ਹਾਂ ਨੇ ਆਪਣੇ ਜੀਵਨ ਕਾਲ ਵਿਚ ਭਾਈ ਲਹਿਣੇ ਨੂੰ ਆਪਣਾ ਉਤਰਾਧਿਕਾਰੀ ਨਾਮਜ਼ਦ ਕਰਕੇ ਉਸਨੂੰ ਆਪਣੇ ਸਰੀਰ ਦਾ ਇਕ ਅੰਗ ਦਸਿਆ ਜਿਸ ਤੋਂ ਭਾਈ ਲਹਿਣਾ ਗੁਰੂ ਅੰਗਦ ਵਜੋਂ ਪ੍ਰਸਿੱਧ ਹੋਏ। ਗੁਰੂ ਨਾਨਕ ਦਾ ਭਾਈ ਲਹਿਣੇ ਨੂੰ ਆਪਣਾ ਉਤਰਾਧਿਕਾਰੀ ਥਾਪਣ ਦਾ ਫੈਸਲਾ ਜਿਥੇ ਵਿਰਾਸਤ ਦੀ ਪਰੰਪਰਾ ਦੇ ਵਿਰੁੱਧ ਇਕ ਇਨਕਲਾਬੀ ਕਦਮ ਸੀ ਉਥੇ ਸਿੱਖ ਧਰਮ ਦਾ ਭਵਿੱਖ ਭਾਈ ਲਹਿਣੇ ਦੀ ਗੁਰੂ ਅੰਗਦ ਦੇ ਰੂਪ ਵਿਚ ਛੁਪੀ ਪ੍ਰਤਿਭਾ ਤੇ ਸਫਲਤਾ ਉਪਰ ਨਿਰਭਰ ਕਰਦਾ ਸੀ। ਗੁਰੂ ਨਾਨਕ

*ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਦੇਵ ਜੀ ਦੇ ਪੁੱਤਰ-ਸ੍ਰੀ ਚੰਦ ਤੇ ਲੱਖਮੀ ਚੰਦ ਇਸ ਫੈਸਲੇ ਉਪਰ ਡਾਢ੍ਹੇ ਨਰਾਜ਼ ਸਨ ਤੇ ਉਨ੍ਹਾਂ ਨੇ ਗੁਰੂ ਅੰਗਦ ਨੂੰ ਗੁਰੂ ਨਾਨਕ ਦੇ ਉਤਰਾਧਿਕਾਰੀ ਵਜੋਂ ਮਾਨਤਾ ਨਹੀਂ ਸੀ ਦਿਤੀ। ਉਤਰਾਧਿਕਾਰੀ ਸਬੰਧੀ ਗੁਰੂ-ਪੁੱਤਰਾਂ ਦੇ ਰਵੱਈਏ ਤੇ ਪੈਦਾ ਕੀਤੀ ਸਥਿਤੀ ਨੂੰ ਸੱਤੇ ਤੇ ਬਲਵੰਡ ਨੇ ਆਪਣੀ ਵਾਰ ਵਿਚ ਬੜੀ ਖੂਬਸੂਰਤੀ ਨਾਲ ਬਿਆਨ ਕੀਤਾ ਹੈ :

*ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥*
*ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ॥*

(ਗੁ.ਗ੍ਰੰ.ਸਾ.,ਪੰਨਾ 967)

'ਦਿਲਿ ਖੋਟੈ ਆਕੀ ਫਿਰਨਿ' ਤੋਂ ਸਿੱਧ ਹੈ ਕਿ ਸ੍ਰੀ ਚੰਦ ਤੇ ਲੱਖਮੀ ਚੰਦ ਨੇ ਉਤਰਾਧਿਕਾਰ ਸੰਬੰਧੀ ਆਪਣਾ ਵਿਰਾਸਤੀ ਅਧਿਕਾਰ ਨਹੀਂ ਸੀ ਛੱਡਿਆ। ਸ੍ਰੀ ਚੰਦ ਭਾਵੇਂ ਧਾਰਮਿਕ ਰੁਚੀਆਂ ਦਾ ਸ਼ਖਸ ਸੀ ਪਰ ਉਹ ਸਿੱਖ ਧਰਮ ਦੀਆਂ ਸਿਖਿਆਵਾਂ ਦਾ ਆਪਣੇ ਢੰਗ ਨਾਲ ਪ੍ਰਚਾਰ ਕਰ ਰਿਹਾ ਸੀ ਜਿਸ ਵਿਚ ਬ੍ਰਹਮਚਰਯ ਤੇ ਸੰਨਿਆਸ ਉਪਰ ਵਧੇਰੇ ਜ਼ੋਰ ਸੀ। ਇਉਂ ਉਹ ਸਿੱਖ ਧਰਮ ਦੀ ਸਮਾਜਿਕ ਵਿਚਾਰਧਾਰਾ ਨੂੰ ਗੰਧਲਾ ਕਰਕੇ ਇਸ ਨੂੰ ਸਨਾਤਨੀ ਅਧਿਆਤਮਵਾਦ ਦੀ ਰੰਗਣ ਦੇ ਰਿਹਾ ਸੀ। ਉਸ ਦੇ ਵਿਰੋਧ ਕਾਰਨ ਗੁਰੂ ਅੰਗਦ ਨੂੰ ਗੁਰੂ ਨਾਨਕ ਦੇਵ ਜੀ ਦੁਆਰਾ ਕਰਤਾਰਪੁਰ ਵਿਚ ਸਥਾਪਿਤ ਕੀਤਾ ਸਿੱਖੀ ਦਾ ਪਹਿਲਾ ਕੇਂਦਰ ਪ੍ਰਾਪਤ ਨਹੀਂ ਸੀ ਹੋਇਆ। ਸ੍ਰੀ ਚੰਦ ਨੇ ਆਪਣੇ ਪੈਰੋਕਾਰਾਂ ਦਾ ਇਕ ਵੱਖਰਾ ਫਿਰਕਾ ਜੋ ਇਤਿਹਾਸ ਵਿਚ 'ਉਦਾਸੀਆਂ' ਦੇ ਨਾਮ ਨਾਲ ਪ੍ਰਸਿੱਧ ਹੈ, ਕਾਇਮ ਕਰ ਲਿਆ ਸੀ। ਭਾਈ ਗੁਰਦਾਸ ਦੇ ਕਹਿਣ ਅਨੁਸਾਰ ਉਸ ਨੇ ਇਕ ਵੱਖਰੀ ਗੁਰੂ-ਪ੍ਰੰਪਰਾ ਵੀ ਕਾਇਮ ਕਰ ਲਈ ਸੀ :

*ਬਾਲ ਜਤੀ ਹੈ ਸ੍ਰੀ ਚੰਦੁ ਬਾਬਾਣਾ ਦੇਹੁਰਾ ਬਣਾਇਆ॥*

(ਵਾਰਾਂ ਭਾਈ ਗੁਰਦਾਸ 26.33)

ਇਉਂ ਜਦ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਸੰਭਾਲੀ ਤਾਂ ਸਿੱਖ ਧਰਮ ਨੂੰ ਆਪਣੇ ਬਚਪਨ ਵਿਚ ਹੀ ਵਿਘਟਨ ਦਾ ਸੰਕਟ ਆ ਪਿਆ ਸੀ। ਸ੍ਰੀ ਚੰਦ ਦੇ ਰਵੱਈਏ ਦੇ ਪ੍ਰਚਾਰ ਕਾਰਨ ਸਿੱਖ ਪੰਥ ਦੀ ਸਮਾਜਿਕ ਏਕਤਾ ਤੇ ਵਿਚਾਰਧਾਰਾਈ ਸ਼ੁੱਧਤਾ ਖਤਰੇ ਵਿਚ ਪੈ ਗਏ ਸਨ। ਇਸ ਸਥਿਤੀ ਵਿਚ ਗੁਰੂ ਅੰਗਦ ਲਈ ਕਰਤਾਰਪੁਰ ਵਿਚ ਰਹਿ ਕੇ ਸਿੱਖ ਧਰਮ ਦਾ ਪ੍ਰਚਾਰ ਕਰਨਾ ਨਾ-ਮੁਮਕਿਨ ਸੀ। ਦਵੈਸ਼ ਤੇ ਈਰਖਾ ਦੀ ਅੱਗ ਤੋਂ ਬਚਣ ਲਈ ਉਨ੍ਹਾਂ ਨੇ ਕਰਤਾਰਪੁਰ ਨੂੰ ਛੱਡ ਕੇ ਖਡੂਰ ਨੂੰ ਆਪਣਾ ਧਰਮ ਪ੍ਰਚਾਰ ਕੇਂਦਰ ਬਣਾਇਆ। ਸ੍ਰੀ ਚੰਦ ਦੀ ਵਿਰੋਧਤਾ ਦੇ ਬਾਵਜੂਦ ਖਡੂਰ ਨੂੰ ਸਿੱਖੀ ਦੇ ਇਕ ਕੇਂਦਰ ਵਜੋਂ ਸਫਲ ਬਣਾਉਣਾ ਕੋਈ ਮਾਮੂਲੀ ਗੱਲ ਨਹੀਂ ਸੀ। ਇਥੇ ਗੁਰੂ ਅੰਗਦ ਨੇ ਆਪਣੇ ਯਤਨਾਂ ਨਾਲ ਸਿੱਖ ਧਰਮ ਦੇ ਸ਼ੁੱਧ ਸਰੂਪ ਨੂੰ ਸਥਾਪਿਤ ਤੇ ਪ੍ਰਚਾਰ ਕਰਨ ਲਈ ਜੋ ਮਾਹੌਲ ਸਿਰਜਿਆ ਉਸ ਦੀ ਝਲਕ ਸਮਕਾਲੀ ਲਿਖਤਾਂ ਵਿਚ ਇਸ ਪ੍ਰਕਾਰ ਪ੍ਰਾਪਤ ਹੈ:

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*
*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥*
*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥*
*ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥*
*ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥*

*ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰ॥*
*ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥*
*ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ॥*
*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*

(ਗੁ.ਗ੍ਰੰ.ਸਾ., ਪੰਨਾ 967)

ਸੰਗਠਨ ਤੇ ਪ੍ਰਚਾਰ ਦੇ ਪੱਖੋਂ ਖਡੂਰ ਦੀ ਚੋਣ ਬੜੀ ਲਾਭਕਾਰੀ ਸੀ ਕਿਉਂਕਿ ਇਹ ਪੰਜਾਬ ਦੇ ਮਾਝਾ ਖੇਤਰ ਦੀਆਂ ਧਾਰਮਿਕ ਲੋੜਾਂ ਨੂੰ ਪੂਰਿਆਂ ਕਰਨ ਦੇ ਸਮਰੱਥ ਸੀ। ਮਾਝੇ ਦੇ ਲੋਕਾਂ ਵਿਚ ਸਿੱਖ ਧਰਮ ਵਿਚ ਪਰਵਰਤਿਤ ਹੋਣ ਦੀ ਬੜੀ ਸੰਭਾਵਨਾ ਸੀ। ਜਿਥੇ ਸਿੱਖ ਧਰਮ ਦੀ ਸਿਧਾਂਤਕ ਸ਼ੁੱਧਤਾ ਨੂੰ ਬਰਕਰਾਰ ਰੱਖਣ ਦੀ ਲੋੜ ਸੀ ਉਥੇ ਸਿੱਖ ਪੰਥ ਦੇ ਸਮਾਜਿਕ ਏਕੇ ਨੂੰ ਬਣਾਉਣ ਲਈ ਸਿੱਖਾਂ ਨੂੰ ਉਦਾਸੀਆਂ ਦੇ ਪ੍ਰਭਾਵ ਤੋਂ ਮੁਕਤ ਕਰਨ ਦੀ ਜ਼ਰੂਰਤ ਵੀ ਸੀ। ਇਸ ਉਦੇਸ਼ ਹਿੱਤ ਗੁਰੂ ਅੰਗਦ ਨੇ ਆਪਣੀ ਬਾਣੀ ਰਾਹੀਂ ਗੁਰਿਆਈ ਦੀ ਸੰਸਥਾ ਦੀ ਮਹੱਤਾ ਨੂੰ ਸਥਾਪਿਤ ਕਰਨ ਦੇ ਨਾਲ ਨਾਲ ਅਧਿਆਤਮਕ ਦ੍ਰਿਸ਼ਟੀ ਤੋਂ ਕੋਰੇ ਵਿਅਕਤੀਆਂ ਦੀ ਰਾਹਨੁਮਾਈ ਤੋਂ ਬਚਣ ਦੀ ਪ੍ਰੇਰਨਾ ਦਿੱਤੀ :

*ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥*
*ਅੰਧੇ ਏਹਿ ਨ ਆਖੀਅਨਿ ਜਿਨ ਮੁਖ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥*

(ਗੁ.ਗ੍ਰੰ.ਸਾ., ਪੰਨਾ 954)

ਭਾਈ ਗੁਰਦਾਸ ਤੇ ਹੋਰਨਾਂ ਸਮਕਾਲੀ ਲੇਖਕਾਂ ਦੀ ਗਵਾਹੀ ਅਨੁਸਾਰ ਸ੍ਰੀ ਚੰਦ ਨੇ ਆਪਣੇ ਆਪ ਨੂੰ ਇਕ ਧਾਰਮਿਕ ਆਗੂ ਘੋਸ਼ਿਤ ਕਰ ਲਿਆ ਸੀ। ਅਜਿਹੇ ਸਵੈ ਸਥਾਪਿਤ ਧਾਰਮਿਕ ਰਹਿਬਰ ਦੀ ਜਾਇਜ਼-ਕਰਾਰੀ ਉਪਰ ਪ੍ਰਸ਼ਨ ਕਰਦੇ ਗੁਰੂ ਅੰਗਦ ਦੇਵ ਜੀ ਦਾ ਕਥਨ ਹੈ :

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*
*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥*

(ਗੁ.ਗ੍ਰੰ.ਸਾ., ਪੰਨਾ 474-475)

ਸਮਝਿਆ ਜਾਂਦਾ ਹੈ ਕਿ 'ਅੰਧੇ ਕਾ ਨਾਉ ਪਾਰਖੂ' ਭਾਵ ਅਧਿਆਤਮਕ ਤੌਰ ਤੇ ਅੰਨ੍ਹੇ ਤੇ ਆਪਣੇ ਆਪ ਨੂੰ ਦਾਤਾਂ ਦੇਣ ਵਾਲੇ ਤੋਂ ਗੁਰੂ ਅੰਗਦ ਦੇਵ ਦਾ ਇਸ਼ਾਰਾ ਸ੍ਰੀ ਚੰਦ ਵੱਲ ਹੈ ਜਿਸ ਦੀਆਂ ਗਤੀਵਿਧੀਆਂ ਸਿੱਖ ਧਰਮ ਦੇ ਏਕੇ ਲਈ ਖਤਰਾ ਸਨ। ਆਪਣੇ ਆਪ ਨੂੰ ਗੁਰੂ ਨਾਨਕ ਦਾ ਜਾਇਜ਼ ਤੇ ਸਹੀ ਉਤਰਾਧਿਕਾਰੀ ਦਰਸਾਉਣ ਤੇ ਉਨ੍ਹਾਂ ਨਾਲ ਰੂਹਾਨੀ ਤੌਰ ਤੇ ਇਕ- ਮਿਕ ਹੋਣ ਦੇ ਸਬੂਤ ਵਜੋਂ ਗੁਰੂ ਅੰਗਦ ਨੇ ਆਪਣੀ ਬਾਣੀ 'ਨਾਨਕ' ਛਾਪ ਅਧੀਨ ਹੀ ਰਚੀ। ਇਸ ਰਾਹੀਂ ਗੁਰੂ ਨਾਨਕ ਜੋਤਿ ਦਾ ਪਰਵਾਹ ਰੂਹਾਨੀ ਤੌਰ ਤੇ ਉਨ੍ਹਾਂ ਦੀ ਪ੍ਰੰਪਰਾ ਵਿਚ ਹੋਏ ਸਿੱਖ ਗੁਰੂਆਂ ਵਿਚ ਮੌਜੂਦ ਹੋਣ ਦਾ ਸਿਧਾਂਤ ਕਾਇਮ ਹੋ ਗਿਆ। ਇਸੇ ਸਿਧਾਂਤ ਨੇ ਗੁਰਿਆਈ ਦੀ ਸੰਸਥਾ ਨੂੰ ਵਿਘਟਨਕਾਰੀ ਤੱਤਾਂ ਤੋਂ ਬਚਾਉਣ ਤੇ ਉਨ੍ਹਾਂ ਦੀਆਂ ਚਾਲਾਂ ਨੂੰ ਵਿਫਲ ਕਰਨ ਵਿਚ ਭੂਮਿਕਾ ਨਿਭਾਈ। ਉਪਰੋਕਤ ਸਾਰੇ ਤੱਥਾਂ ਦੇ ਅਧਾਰ ਉਤੇ ਅਸੀਂ ਇਸ ਨਤੀਜੇ ਉਤੇ ਪਹੁੰਚਦੇ

ਹਾਂ ਕਿ ਸਿੱਖ ਧਰਮ ਨੂੰ ਵਿਘਟਨ ਤੋਂ ਬਚਾਉਣ ਤੇ ਇਸ ਦੇ ਸ਼ੁੱਧ ਧਾਰਮਿਕ ਸਰੂਪ ਨੂੰ ਸਥਾਪਿਤ ਕਰਨ ਵਿਚ ਗੁਰੂ ਅੰਗਦ ਦੇਵ ਜੀ ਦੀ ਭੂਮਿਕਾ ਬੜੀ ਲਾਸਾਨੀ ਹੈ।

ਗੁਰੂ ਅੰਗਦ ਨੂੰ ਭਾਈ ਲਹਿਣੇ ਵਜੋਂ ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਰਹਿ ਕੇ ਸਿੱਖ ਧਰਮ ਦੇ ਅਸੂਲਾਂ ਨੂੰ ਸਮਝਣ ਦਾ ਅਵਸਰ ਵੀ ਮਿਲਿਆ ਸੀ। ਗੁਰੂ ਨਾਨਕ ਦੇਵ ਜੀ ਦਾ ਕਰਤਾਰਪੁਰ ਵਿਚ ਨਿਵਾਸ ਗੁਰਬਾਣੀ ਪ੍ਰੰਪਰਾ ਦੇ ਵਿਕਾਸ ਵਿਚ ਬੜਾ ਮਹੱਤਵਪੂਰਨ ਸਥਾਨ ਰੱਖਦਾ ਹੈ। ਸਿੱਖ ਸਰੋਤਾਂ ਅਨੁਸਾਰ ਕਰਤਾਰਪੁਰ ਧਰਮਸਾਲ ਵਿਚ ਜੋ ਸੰਗਤ ਜੁੜਦੀ ਸੀ ਉਸਨੇ ਗੁਰੂ ਨਾਨਕ ਜੀ ਦੀ ਬਾਣੀ ਨੂੰ ਆਪਣੀ ਇਬਾਦਤ ਲਈ ਵਰਤਣਾ ਅਰੰਭ ਦਿਤਾ ਸੀ। ਜਨਮਸਾਖੀ ਪ੍ਰੰਪਰਾ ਅਨੁਸਾਰ ਇਥੇ ਭਾਈ ਲਹਿਣੇ ਨੇ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਜਪੁਜੀ ਨੂੰ ਲਿਖਤੀ ਤਰਤੀਬ ਦਿੱਤੀ ਤੇ ਗੁਰੂ ਪਾਤਸ਼ਾਹ ਨੂੰ ਸੁਣਾ ਕੇ ਇਸ ਦੀ ਪ੍ਰਮਾਣਿਕਤਾ ਉਪਰ ਮੋਹਰ ਲਗਵਾਈ। ਅਸਲ ਵਿਚ ਗੁਰੂ ਨਾਨਕ ਦੇਵ ਜੀ ਨੇ ਹੁਣ ਤੱਕ ਜੋ ਬਾਣੀ ਰਚੀ ਸੀ ਤੇ ਜੋ ਭਗਤਾਂ ਦੀਆਂ ਰਚਨਾਵਾਂ ਇਕੱਤਰ ਕੀਤੀਆਂ ਸਨ ਉਨ੍ਹਾਂ ਨੂੰ ਭਾਈ ਲਹਿਣੇ ਨੇ ਪੋਥੀ ਰੂਪ ਵਿਚ ਲਿਖਤੀ ਤੌਰ 'ਤੇ ਸੰਭਾਲਿਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਕਾਲ ਵਿਚ ਉਨ੍ਹਾਂ ਦੀ ਬਾਣੀ ਦਾ ਪ੍ਰਮਾਣਿਕ ਸੰਗ੍ਰਹਿ ਤਿਆਰ ਹੋ ਗਿਆ ਸੀ। ਇਹੋ ਸੰਗ੍ਰਹਿ ਪੋਥੀ ਰੂਪ ਵਿਚ ਗੁਰਿਆਈ ਦੀ ਪਵਿੱਤਰ ਨਿਸ਼ਾਨੀ ਵਜੋਂ ਗੁਰੂ ਨਾਨਕ ਨੇ ਭਾਈ ਲਹਿਣੇ ਨੂੰ ਬਖਸ਼ਿਸ਼ ਕੀਤਾ। ਗੁਰਬਾਣੀ ਦੀ ਇਹੋ ਪੋਥੀ ਅੱਗੋਂ ਪੀੜ੍ਹੀ ਦਰ ਪੀੜ੍ਹੀ ਸਿੱਖ ਗੁਰੂ ਸਾਹਿਬਾਨ ਨੂੰ ਵਿਰਸੇ ਵਿਚ ਪ੍ਰਾਪਤ ਹੁੰਦੀ ਰਹੀ। ਇਸ ਤਰ੍ਹਾਂ ਸਿੱਖ ਧਰਮ ਗ੍ਰੰਥ ਦੀਆਂ ਰਚਨਾਵਾਂ ਨੂੰ ਸੰਗ੍ਰਹਿ ਕਰਕੇ ਲਿਖਤੀ ਰੂਪ ਪ੍ਰਦਾਨ ਕਰਨ ਵਿਚ ਗੁਰੂ ਅੰਗਦ ਦੀ ਭੂਮਿਕਾ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ।

ਗੁਰਬਾਣੀ ਦੀ ਸੰਭਾਲ ਹੀ ਨਹੀਂ ਬਲਕਿ ਇਸ ਦਾ ਸਰੂਪ, ਸਿੱਖ ਪੰਥ ਲਈ ਇਸ ਦਾ ਮਹੱਤਵ ਤੇ ਭਵਿੱਖ ਵਿਚ ਇਸ ਦੀ ਭੂਮਿਕਾ ਨੂੰ ਵੀ ਗੁਰੂ ਅੰਗਦ ਦੇਵ ਜੀ ਨੇ ਬਿਆਨ ਕੀਤਾ ਹੈ। ਗੁਰਬਾਣੀ ਦਾ ਸੋਮਾ ਤੇ ਪ੍ਰੇਰਨਾ ਸਰੋਤ ਅਜ਼ਲੀ ਸੱਚ ਹੈ। ਇਸ ਦੀ ਹੋਰਨਾਂ ਧਾਰਮਿਕ ਗ੍ਰੰਥਾਂ ਵਿਚਲੀ ਬਾਣੀ ਤੋਂ ਭਿੰਨਤਾ ਤੇ ਵਿਲੱਖਣਤਾ ਪ੍ਰਗਟਾਉਂਦੇ ਹੋਏ ਗੁਰੂ ਅੰਗਦ ਦੇਵ ਜੀ ਫਰਮਾਉਂਦੇ ਹਨ:

*ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ॥*
*ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥*
*ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰ॥*
*ਅਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥*

(ਗੁ.ਗ੍ਰੰ.ਸਾ., ਪੰਨਾ 1243)

ਭਾਵ ਵੇਦ ਬਾਣੀ ਦੇ ਮੁਕਾਬਲੇ ਗੁਰਬਾਣੀ ਬਿਲਕੁਲ ਨਿਰਾਲੀ ਹੈ ਕਿਉਂਕਿ ਅੰਮ੍ਰਿਤ ਰੂਪੀ ਇਹ ਬਾਣੀ ਰੱਬੀ-ਤੱਤ ਨੂੰ ਵਰਣਨ ਕਰਦੀ ਹੈ। ਇਹ ਬਾਣੀ ਗੁਰੂ ਦੇ ਰੱਬੀ ਗਿਆਨ ਤੇ ਧਿਆਨ ਤੋਂ ਉਪਜੀ ਹੈ। ਰੱਬੀ ਅਨੁਭਵ ਵਿਚੋਂ ਪ੍ਰਗਟਾਈ ਇਸ ਬਾਣੀ ਨੂੰ ਗੁਰਮੁਖ ਹੀ ਸਮਝਦੇ ਹਨ। ਇਕ ਤਰ੍ਹਾਂ ਨਾਲ ਬਾਣੀ ਦੀ ਸਿੱਖ ਪੰਥ ਦੇ ਧਾਰਮਿਕ-ਸਮਾਜਿਕ ਜੀਵਨ ਵਿਚ ਭੂਮਿਕਾ ਨੂੰ ਗੁਰੂ ਅੰਗਦ ਦੇਵ ਜੀ ਨੇ ਬਹੁਤ ਪਹਿਲੋਂ ਹੀ ਬਿਆਨ ਕਰ ਦਿਤਾ ਸੀ।

ਗੁਰੂ ਅੰਗਦ ਨੇ ਬਾਣੀ ਨੂੰ ਲਿਖਤੀ ਰੂਪ ਵਿਚ ਸੰਭਾਲਣ ਤੇ ਇਸ ਦੇ ਸੰਚਾਰ ਲਈ ਗੁਰਮੁਖੀ ਲਿਪੀ ਨੂੰ ਇਸਤੇਮਾਲ ਕੀਤਾ। ਗੁਰਮੁਖੀ ਲਿਪੀ ਭਾਵੇਂ ਪਹਿਲੋਂ ਮੌਜੂਦ ਸੀ ਪਰ ਗੁਰਬਾਣੀ ਲਿਖਣ ਲਈ ਇਸ ਨੂੰ ਮਿਆਰੀ ਸ਼ਕਲ ਗੁਰੂ ਅੰਗਦ ਦੇਵ ਨੇ ਹੀ ਪ੍ਰਦਾਨ ਕੀਤੀ। ਗੁਰਮੁਖੀ ਲਿਪੀ ਨੂੰ ਪ੍ਰਚਾਰਨ ਤੇ ਲੋਕਪ੍ਰਿਯ ਬਣਾਉਣ ਲਈ ਖਡੂਰ ਸਾਹਿਬ ਵਿੱਚ ਇਸ ਦੇ ਮਾਧਿਅਮ ਰਾਹੀਂ ਬੱਚਿਆਂ ਨੂੰ ਸਿੱਖਿਆ ਦੇਣ ਦੀ ਵਿਵਸਥਾ ਕੀਤੀ। ਇਸ ਨੇ ਜਿੱਥੇ ਸਿੱਖਾਂ ਨੂੰ ਫਾਰਸੀ ਤੇ ਸੰਸਕ੍ਰਿਤ ਦੇ ਪ੍ਰਭਾਵ ਤੇ ਨਿਰਭਰਤਾ ਤੋਂ ਮੁਕਤ ਕੀਤਾ ਉਥੇ ਇਸ ਨਾਲ ਇਹ ਅਹਿਸਾਸ ਪੈਦਾ ਹੋਇਆ ਕਿ ਸਿੱਖਾਂ ਦੀ ਆਪਣੀ ਭਾਸ਼ਾ ਤੇ ਲਿਪੀ ਹੈ। ਇਉਂ ਸਿੱਖ ਪੰਥ ਦੀ ਵੱਖਰੀ ਭਾਸ਼ਾਈ ਪਹਿਚਾਣ ਸਥਾਪਿਤ ਕਰਨ ਵਿੱਚ ਗੁਰੂ ਅੰਗਦ ਦਾ ਯੋਗਦਾਨ ਬੜਾ ਇਤਿਹਾਸਿਕ ਹੈ।

ਗੁਰੂ ਅੰਗਦ ਨੇ ਸਿੱਖ ਪੰਥ ਨੂੰ ਸਰੀਰਕ ਤੌਰ ਤੇ ਬਲਵਾਨ ਬਣਾਉਣ ਲਈ ਵੀ ਧਿਆਨ ਦਿੱਤਾ। ਮਨੁੱਖੀ ਸ਼ਖਸੀਅਤ ਦੇ ਸਰਬ-ਪੱਖੀ ਵਿਕਾਸ ਦੀ ਉਤਕੰਠਾ ਪ੍ਰਗਟ ਕਰਦੇ ਹੋਏ ਉਹ ਕਹਿੰਦੇ ਹਨ ਕਿ 'ਹੋਵੈ ਲਿੰਗ ਝਿੰਗ ਨਾ ਹੋਵੈ'। ਉਨ੍ਹਾਂ ਨੇ ਲੋਕ-ਖੇਡਾਂ ਲਈ ਖਡੂਰ ਸਾਹਿਬ ਵਿਚ ਮੱਲ ਅਖਾੜਾ ਕਾਇਮ ਕੀਤਾ। ਸਿੱਖ ਸੰਗਤਾਂ ਨੂੰ ਕਸਰਤ ਤੇ ਕੁਸ਼ਤੀਆਂ ਕਰਨ ਦੀ ਪ੍ਰੇਰਨਾ ਤੇ ਉਤਸ਼ਾਹ ਦਿੱਤਾ। ਇਸ ਤਰ੍ਹਾਂ ਸਿੱਖਾਂ ਵਿੱਚ ਸਰੀਰਕ ਪਖੋਂ ਨਰੋਆ ਰਹਿਣ ਦੀ ਪ੍ਰਥਾ ਕਾਇਮ ਹੋਈ। ਇਸੇ ਕਰਕੇ ਭਵਿੱਖ ਵਿੱਚ ਸਿੱਖ ਗੁਰੂਆਂ ਨੂੰ ਲੋੜ ਵੇਲੇ ਰਿਸ਼ਟ ਪੁਸ਼ਟ ਤੇ ਬਲਵਾਨ ਸਿੱਖਾਂ ਦੀ ਸੈਨਾ ਖੜ੍ਹੀ ਕਰਨ ਵਿੱਚ ਅਸਾਨੀ ਹੋ ਗਈ।

ਲੰਗਰ ਦੀ ਸੰਸਥਾ ਸਿੱਖ ਧਰਮ ਦੀਆਂ ਬੁਨਿਆਦੀ ਸੰਸਥਾਵਾਂ ਵਿਚੋਂ ਇੱਕ ਹੈ। ਇਸ ਸੰਸਥਾ ਨੇ ਸਿੱਖ ਧਰਮ ਨੂੰ ਪ੍ਰਚਾਰਨ ਤੇ ਇਸ ਦੀ ਵਿਲੱਖਣ ਪਹਿਚਾਣ ਸਥਾਪਿਤ ਕਰਨ ਵਿਚ ਬੜੀ ਅਹਿਮ ਭੂਮਿਕਾ ਨਿਭਾਈ ਹੈ। ਇਸ ਸੰਸਥਾ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਲੱਭਿਆ ਜਾ ਸਕਦਾ ਹੈ ਕਰਤਾਰਪੁਰ ਵਿਚ ਜੋ ਧਰਮਸਾਲ ਗੁਰੂ ਨਾਨਕ ਦੇਵ ਜੀ ਨੇ ਸਥਾਪਿਤ ਕੀਤੀ ਸੀ, ਉਥੇ ਲੰਗਰ ਦਾ ਵੀ ਪ੍ਰਬੰਧ ਸੀ। ਸਿੱਖ ਸ੍ਰੋਤਾਂ ਅਨੁਸਾਰ ਉਥੇ ਸੰਗਤ ਰੂਪ ਵਿਚ ਇਕੱਠੇ ਹੋਏ ਸਾਰੇ ਸਿੱਖ ਇੱਕਠਿਆਂ ਹੀ ਭਜਨ-ਬੰਦਗੀ ਕਰਦੇ ਸਨ। ਇਕੱਠੇ ਇਕੋ ਲੰਗਰ ਵਿਚੋਂ ਪੰਗਤ ਵਿੱਚ ਬੈਠ ਕੇ ਪ੍ਰਸ਼ਾਦ ਛੱਕਦੇ ਸਨ। ਖਡੂਰ ਸਾਹਿਬ ਵਿਚ ਜੋ ਧਰਮਸਾਲ ਗੁਰੂ ਅੰਗਦ ਦੇਵ ਜੀ ਨੇ ਸਥਾਪਿਤ ਕੀਤੀ ਓਥੇ ਵੀ ਲੰਗਰ ਦਾ ਪ੍ਰਬੰਧ ਸੀ। ਗੁਰੂ ਦਰਬਾਰ ਦੇ ਰਬਾਬੀਆਂ ਨੇ ਗੁਰੂ ਅੰਗਦ ਦੇ ਸਮੇਂ ਲੰਗਰ ਦੀ ਪ੍ਰਥਾ ਬਰਕਰਾਰ ਰਹਿਣ ਦੀ ਹੀ ਨਹੀਂ ਬਲਕਿ ਉਥੇ ਬੜੇ ਉੱਤਮ ਤੇ ਸਵਾਦਿਸ਼ਟ ਭੋਜਨ ਵਰਤਾਏ ਜਾਣ ਦੀ ਗਵਾਹੀ ਵੀ ਦਿੱਤੀ ਹੈ। ਉਨ੍ਹਾਂ ਨੇ ਗੁਰੂ ਅੰਗਦ ਦੀ ਪਤਨੀ ਨੂੰ ਬੜੀ ਮਹਿਮਾਨ ਨਿਵਾਜ਼ ਤੇ ਸੇਵਾ-ਭਾਵ ਵਾਲੀ ਇਸਤਰੀ ਦਸਦਿਆਂ ਉਸ ਦੁਆਰਾ ਚਲਾਏ ਜਾ ਰਹੇ ਲੰਗਰ ਦੀ ਬੜੀ ਸ਼ਲਾਘਾ ਕੀਤੀ ਹੈ :

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*

(ਗੁ.ਗ੍ਰੰ.ਸਾ., ਪੰਨਾ 967)

ਭਾਵੇਂ ਗੁਰੂ ਨਾਨਕ ਦੇਵ ਜੀ ਦੀ ਨਿਸਬਤ ਗੁਰੂ ਅੰਗਦ ਦੇਵ ਜੀ ਨੇ ਬੜੀ ਥੋੜ੍ਹੀ ਬਾਣੀ ਰਚੀ ਪਰ ਉਨ੍ਹਾਂ ਦੀ ਇਸ ਅਲਪ-ਅਕਾਰ ਬਾਣੀ ਦੀ ਵਿਸ਼ੇਸ਼ਤਾ ਇਸ ਵਿੱਚ ਹੈ ਕਿ ਇਹ ਗੁਰੂ ਨਾਨਕ ਬਾਣੀ ਦੇ ਤੱਤ ਦਰਸ਼ਨੀ ਵਿਸ਼ਿਆਂ ਨੂੰ ਉਨ੍ਹਾਂ ਨੇ ਰੇਖਾਂਕਤ ਕੀਤਾ ਹੈ। ਉਦਾਹਰਣ ਵਜੋਂ ਰੱਬ, ਜਗਤ ਤੇ ਮਨੁੱਖ ਦਾ ਸਰੂਪ ; ਦੈਵੀ ਹੁਕਮ ਤੇ ਨਦਰਿ ; ਨਾਮ ਤੇ ਸ਼ਬਦ ਦਾ

ਸਥਾਨ;ਸੱਚੀ ਪ੍ਰੀਤ ਤੇ ਭਗਤੀ ; ਗੁਰਮੁਖ ਤੇ ਮਨਮੁਖ ; ਮਾਇਆ ਤੇ ਹਉਮੈ ਦਾ ਸਰੂਪ ; ਆਦਿ ਨੂੰ ਬੜੀ ਸੂਤਰ-ਬੱਧ ਸ਼ਬਦਾਵਲੀ ਰਾਹੀਂ ਵਿਅਕਤ ਕੀਤਾ ਹੈ। 'ਜੈਸੀ ਕਰੈ ਕਹਾਵੈ ਤੈਸਾ' 'ਬੀਜੈ ਬਿਖੁ ਮੰਗੇ ਅੰਮ੍ਰਿਤ' ਤੇ 'ਕੂੜ ਕਮਾਵੈ ਕੂੜੋ ਹੋਵੈ' ਦੀਆਂ ਅਭਿਵਿਅਕਤੀਆਂ ਰਾਹੀਂ ਸਿੱਖ ਧਰਮ ਵਿਚ ਕਰਮ-ਫਲ ਦੇ ਸਿਧਾਂਤ ਨੂੰ ਸਪੱਸ਼ਟ ਕੀਤਾ ਹੈ। ਸਿੱਖ ਸਾਧਨਾ ਵਿਚੋਂ ਸੰਨਿਆਸ ਨੂੰ ਖਾਰਜ ਕਰਦਿਆਂ ਦੱਸਿਆ ਹੈ ਕਿ 'ਮਨਿ ਹਠਿ ਤਰਫ ਨ ਜਿਪਈ' ਭਾਵ ਹਠ-ਯੋਗ ਰਾਹੀਂ ਮਨ ਨੂੰ ਨਹੀਂ ਜਿੱਤਿਆ ਜਾ ਸਕਦਾ। ਦੂਜੇ ਪਾਸੇ 'ਆਖਣੁ ਆਖਿ ਨ ਰਜਿਆ, ਸੁਣਨ ਨ ਰਜੇ ਕੰਨ' ਦੇ ਰਾਹੀਂ ਪਦਾਰਥਵਾਦੀ ਪਹੁੰਚ ਨੂੰ ਅਸਵੀਕਾਰ ਕੀਤਾ ਹੈ। ਸਿੱਖ ਸਾਧਨਾਂ ਦੇ ਸੰਗਤੀ ਰੂਪ ਤੇ ਇਸ ਵਿਚ ਸਦਾਚਾਰ ਦੇ ਸਥਾਨ ਨੂੰ ਨਿਸ਼ਚਿਤ ਕਰਦਿਆਂ ਲਿਖਦੇ ਹਨ :

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥*

(ਗੁ.ਗ੍ਰੰ.ਸਾ., ਪੰਨਾ 146)

ਵਿਕਾਰਾਂ ਨੂੰ ਤਿਆਗ ਕੇ ਆਤਮਿਕ ਸ਼ੁੱਧੀ ਲਈ ਜੋ ਸਾਧਨਾ ਗੁਰੂ ਅੰਗਦ ਦੇਵ ਜੀ ਨੇ ਨਿਸ਼ਚਿਤ ਕੀਤੀ ਹੈ। ਉਸ ਵਿਚ ਹਉਮੈ ਮੁਕਤ ਹੋ ਕੇ ਰੱਬੀ-ਹੁਕਮ ਅਨੁਸਾਰ ਜੀਵਨ ਜੀਉਣਾ ਹੈ। ਰੱਬੀ-ਵਸਲ ਲਈ ਇੰਦਰੀਆਂ ਨੂੰ ਹੁਕਮ ਅਨੁਸਾਰ ਟਿਕਾਉਣਾ ਹੈ :

*ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥*

(ਗੁ.ਗ੍ਰੰ.ਸਾ., ਪੰਨਾ 139)

ਉਹੋ ਇੰਦਰੀਆਂ ਜਿਨ੍ਹਾਂ ਨੇ ਹਉਮੈ ਅਧੀਨ ਮਨੁੱਖ ਨੂੰ ਆਤਮਿਕ ਤੌਰ ਤੇ ਅਪਵਿੱਤਰ ਕੀਤਾ ਹੋਇਆ ਸੀ ਦੈਵੀ-ਹੁਕਮ ਦੀ ਪਛਾਣ ਉਪਰੰਤ ਦੈਵੀ ਇੱਛਾ ਦਾ ਅਨੁਸਰਣ ਕਰਨ ਲੱਗ ਪੈਂਦੀਆਂ ਹਨ। ਮਨੁੱਖ ਇਨ੍ਹਾਂ ਇੰਦਰੀਆਂ ਨੂੰ ਇਸਤੇਮਾਲ ਵੀ ਕਰਦਾ ਹੈ ਪਰ ਹੁਣ ਇਨ੍ਹਾਂ ਇੰਦਰੀਆਂ ਕਾਰਣ ਆਤਮਿਕ ਤੌਰ ਤੇ ਦਵੰਧ ਨਹੀਂ ਬਲਕਿ ਸਾਰਾ ਕਾਰ-ਵਿਹਾਰ ਦੈਵੀ-ਇੱਛਾ ਦੀ ਰੌਸ਼ਨੀ ਵਿਚ ਕਰਦਾ ਹੈ। ਇਸ ਅਵਸਥਾ ਦੇ ਅਨੁਭਵ ਨੂੰ ਗੁਰੂ ਅੰਗਦ ਦੇਵ ਜੀ ਨੇ ਬੜੀ ਖੂਬਸੂਰਤੀ ਨਾਲ ਵਰਣਨ ਕੀਤਾ ਹੈ :

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਣਨਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*
*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥*

(ਗੁ.ਗ੍ਰੰ.ਸਾ., ਪੰਨਾ 139)

ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਗਹੁ ਨਾਲ ਕੀਤਾ ਅਧਿਐਨ ਸਿੱਖ ਰਹੱਸਵਾਦੀ ਸਾਧਨਾ ਦੇ ਕਈ ਪੱਖਾਂ ਨੂੰ ਉਜਾਗਰ ਕਰਦਾ ਹੈ :

1. *ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ॥* (ਗੁ.ਗ੍ਰੰ.ਸਾ.,ਪੰਨਾ 792)
2. *ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥* (ਗੁ.ਗ੍ਰੰ.ਸਾ.,ਪੰਨਾ 474)
3. *ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥* (ਗੁ.ਗ੍ਰੰ.ਸਾ.,ਪੰਨਾ 954)
4. *ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥* (ਗੁ.ਗ੍ਰੰ.ਸਾ.,ਪੰਨਾ 474)
5. *ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥* (ਗੁ.ਗ੍ਰੰ.ਸਾ.,ਪੰਨਾ 474)

6. *ਜਿਨਾ ਭਉ ਤਿਨਿ ਨਾਹਿ ਭਉ.... ॥* (ਗੁ.ਗ੍ਰੰ.ਸਾ.,ਪੰਨਾ 788)
7. *ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥* (ਗੁ.ਗ੍ਰੰ.ਸਾ.,ਪੰਨਾ 1238)
8. *ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥* (ਗੁ.ਗ੍ਰੰ.ਸਾ.,ਪੰਨਾ 148)
9. *ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥* (ਗੁ.ਗ੍ਰੰ.ਸਾ.,ਪੰਨਾ 791)

ਜਿਥੇ ਉਪਰੋਕਤ ਉਧਰਿਤ ਤੁਕਾਂ ਸਿੱਖ ਸਾਧਨਾਂ ਮਾਰਗ ਦੇ ਵਿਸ਼ੇਸ਼ ਸਰੂਪ ਨੂੰ ਵਰਣਨ ਕਰਦੀਆਂ ਹਨ ਓਥੇ ਨਿਮਨਲਿਖਿਤ ਕੁਝ ਉਦਾਹਰਣਾਂ ਸਿੱਖ ਰਹੱਸਵਾਦੀ ਅਨੁਭਵ ਦੇ ਸਰੂਪ ਨੂੰ ਚਿਤਰਦੀਆਂ ਹਨ:

1. *ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥*
   *ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥* (ਗੁ.ਗ੍ਰੰ.ਸਾ.,ਪੰਨਾ 791)
2. *ਨਾਨਕ ਤਿਨਾ ਬਸੰਤੁ ਹੈ ਜਿਨਿ ਘਰਿ ਵਸਿਆ ਕੰਤੁ ॥*
   *ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸ ਫਿਰਹਿ ਜਲੰਤ ॥* (ਗੁ.ਗ੍ਰੰ.ਸਾ.,ਪੰਨਾ 791)
3. *ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥*
   *ਨਾਨਕ ਝੂਰਿ ਮਰਹਿ ਦੋਹਾਗਣੀ ਜਿਨ ਅਵਰੀ ਲਾਗਾ ਨੇਹੁ ॥* (ਗੁ.ਗ੍ਰੰ.ਸਾ.,ਪੰਨਾ 1280)

ਇਉਂ ਸਿੱਖ ਰਹੱਸਵਾਦੀ ਸਾਧਨਾ ਤੇ ਇਸ ਦੇ ਅਨੁਭਵ ਦੀ ਮੁੱਢਲੀ ਵਿਆਖਿਆ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਪ੍ਰਾਪਤ ਹੁੰਦੀ ਹੈ। ਸਿੱਖ ਇਤਿਹਾਸ ਵਿੱਚ ਬਾਦਸ਼ਾਹ ਹਮਾਯੂੰ ਦੀ ਗੁਰੂ ਅੰਗਦ ਦੇਵ ਨਾਲ ਖਡੂਰ ਵਿੱਚ ਮੁਲਾਕਾਤ ਦਾ ਵਿਵਰਣ ਵੀ ਮਿਲਦਾ ਹੈ। ਸਿੱਖ ਸਰੋਤਾਂ ਅਨੁਸਾਰ ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਰਾਜ ਵਿੱਚ ਬਦ-ਅਮਨੀ ਉਸ ਦੀ ਬੇ-ਇਨਸਾਫੀ ਕਾਰਨ ਵਾਪਰੀ ਹੈ। ਦੂਜੇ ਪਾਸੇ ਗੁਰੂ ਅੰਗਦ ਦੀ ਬਾਣੀ ਵਿਚ ਸਮਕਾਲੀਨ ਰਾਜਨੀਤਿਕ ਵਿਵਸਥਾ ਬਾਰੇ ਜੋ ਟਿੱਪਣੀ ਮਿਲਦੀ ਹੈ ਉਹ ਵੀ ਬੜੀ ਭਾਵ-ਪੂਰਤ ਹੈ :

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥*
*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥*
*ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥* (ਗੁ.ਗ੍ਰੰ.ਸਾ., ਪੰਨਾ 1288)

ਗੁਰੂ ਅੰਗਦ ਨੇ ਆਪਣੇ ਗੁਰਿਆਈ ਕਾਲ ਵਿੱਚ ਮੁਗਲਾਂ ਤੇ ਅਫਗਾਨਾਂ ਦੇ ਸ਼ਾਸਨ ਨੂੰ ਵੇਖਿਆ ਸੀ। ਉਪਰੋਕਤ ਟਿੱਪਣੀ ਤੋਂ ਸਪੱਸ਼ਟ ਹੈ ਕਿ ਗੁਰੂ ਅੰਗਦ ਸਮਕਾਲੀਨ ਸ਼ਾਸਨ ਵਿੱਚ ਗੈਰ-ਜ਼ਰੂਰੀ ਅਤੇ ਅਯੋਗ ਤੱਤਾਂ ਦੀ ਮੌਜੂਦਗੀ ਤੋਂ ਨਾਖੁਸ਼ ਸਨ। ਇਉਂ ਉਨ੍ਹਾਂ ਨੇ ਗੁਰੂ ਨਾਨਕ ਪਾਤਸ਼ਾਹ ਦੇ ਪਦ-ਚਿੰਨ੍ਹਾਂ ਤੇ ਚਲਦਿਆਂ ਸ਼ਾਸਕ ਸ਼੍ਰੇਣੀ ਦੀਆਂ ਲੋਕ-ਵਿਰੋਧੀ ਨੀਤੀਆਂ ਉੱਪਰ ਟਿੱਪਣੀ ਕਰਨ ਤੋਂ ਕੋਈ ਗੁਰੇਜ ਨਹੀਂ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਸਿੱਖ ਧਰਮ ਦੇ ਦੀਨ ਤੇ ਦੁਨੀਆਂ ਪ੍ਰਤੀ ਸਰੋਕਾਰਾਂ ਬਾਰੇ ਕੋਈ ਭੁਲੇਖਾ ਉਤਪੰਨ ਨਹੀਂ ਸੀ ਹੋਣ ਦਿੱਤਾ।

ਉਪਰੋਕਤ ਚਰਚਾ ਉਪਰੰਤ ਅਸੀਂ ਇਸ ਨਤੀਜੇ ਉੱਤੇ ਪਹੁੰਚਦੇ ਹਾਂ ਕਿ ਸਿੱਖ ਧਰਮ ਦੇ ਪ੍ਰਚਾਰ ਤੇ ਵਿਕਾਸ ਵਿੱਚ ਗੁਰੂ ਅੰਗਦ ਦੀ ਭੂਮਿਕਾ ਕੋਈ ਨਿਗੂਣੀ ਨਹੀਂ ਬਲਕਿ ਬੜੀ ਅਹਿਮ ਸੀ। ਉਨ੍ਹਾਂ ਨੇ ਸਿੱਖ ਧਰਮ ਦੇ ਤੱਤ-ਦਰਸ਼ਨੀ ਵਿਸ਼ਿਆਂ ਦੀ ਨਿਸ਼ਾਨਦੇਹੀ ਤੇ ਪ੍ਰਮਾਣਿਕ ਵਿਆਖਿਆ ਪ੍ਰਸਤੁਤ ਕਰਕੇ ਇਸ ਦੇ ਸ਼ੁੱਧ ਸਰੂਪ ਨੂੰ ਸਥਾਪਿਤ ਕਰਨ ਵਿਚ ਜੋ ਯੋਗਦਾਨ ਪਾਇਆ ਉਹ ਇਤਿਹਾਸ ਵਿਚ ਬੜਾ ਨਿਵੇਕਲਾ ਤੇ ਚੁਣੌਤੀ ਭਰਪੂਰ ਸੀ।

# ਗੁਰੂ ਅੰਗਦ ਦੇਵ ਜੀ : ਮੁੱਖ ਕਾਰਜ ਅਤੇ ਉਪਦੇਸ਼

*- ਡਾ. ਸੂਬਾ ਸਿੰਘ **

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ ਪਿਤਾ ਬਾਬਾ ਫੇਰੂ ਮੱਲ ਖੱਤਰੀ (ਤ੍ਰੇਹਣ) ਅਤੇ ਮਾਤਾ ਰਾਮ (ਸਭਰਾਈ, ਵਿਰਾਈ) ਜੀ ਦੀ ਕੁੱਖੋਂ ਹਰੀਏ ਕੇ, ਮੱਤੇ ਦੀ ਸਰਾਂ (ਨਾਂਗੇ ਦੀ ਸਰਾਂ) ਅਜੋਕੇ ਜ਼ਿਲਾ ਮੁਕਤਸਰ, ਪੰਜਾਬ ਵਿੱਚ 31 ਮਾਰਚ 1504 ਈ. (ਵੈਸਾਖ ਵਦੀ 1, 1561 ਬਿ.)ਨੂੰ ਅੰਮ੍ਰਿਤ ਵੇਲੇ ਹੋਇਆ। ਆਪ ਦਾ ਬਚਪਨ ਦਾ ਨਾਂ 'ਲਹਿਣਾ' ਸੀ। ਕਿਰਤ ਵਣਜ-ਵਪਾਰ ਦੀ ਕਰਦੇ ਅਤੇ ਧਾਰਮਿਕ ਤੌਰ ਤੇ ਪਰਿਵਾਰ ਸ਼ੁਰੂ ਤੋਂ ਹੀ ਧਾਰਮਿਕ ਬਿਰਤੀ ਵਾਲਾ ਅਤੇ ਦੇਵੀ ਦੀ ਪੂਜਾ ਕਰਦਾ ਸੀ। ਪ੍ਰੰਤੂ ਗੁਰੂ ਨਾਨਕ ਪਾਤਸ਼ਾਹ ਦੇ ਕਰਤਾਰਪੁਰ ਵਿਖੇ ਦਰਸ਼ਨ ਕਰਕੇ ਅਤੇ ਉਨ੍ਹਾਂ ਦੀ ਬਾਣੀ ਸੁਣ ਕੇ, ਦੇਵੀ ਪੂਜਾ ਤੋਂ ਹੱਟ ਕੇ ਕੇਵਲ ਇੱਕ ਅਕਾਲ ਪੁਰਖ ਦੀ ਬੰਦਗੀ ਵਿੱਚ ਲੀਨ ਹੋ ਗਏ। ਕਿਰਤ, ਸੇਵਾ ਤੇ ਬੰਦਗੀ ਐਸੀ ਕੀਤੀ ਕਿ ਆਪ ਗੁਰੂ ਦੀ ਬਖਸ਼ਿਸ਼ ਸਦਕਾ ਗੁਰੂ ਨਾਨਕ ਪਾਤਸ਼ਾਹ ਦੇ ਅੰਗ (ਰੂਪ) ਹੋ ਗਏ ਅਤੇ 'ਅੰਗਦ' ਬਣ ਕੇ ਗੁਰੂ ਨਾਨਕ ਦੇਵ ਜੀ ਦੀ ਸਿੱਖ ਪ੍ਰੰਪਰਾ ਵਿੱਚ ਦੂਜੇ ਗੁਰੂ ਦਾ ਸਥਾਨ ਗ੍ਰਹਿਣ ਕਰਕੇ ਬੜੇ ਬਿਖਮ ਸਮੇਂ ਗੁਰੂ ਨਾਨਕ ਪਾਤਸ਼ਾਹ ਦੇ ਮਿਸ਼ਨ ਨੂੰ ਅੱਗੇ ਚਲਾਇਆ। ਆਪ ਦਾ ਵਿਆਹ 1519 ਈ. ਵਿਚ ਖਡੂਰ ਸਾਹਿਬ ਦੇ ਨੇੜੇ ਪਿੰਡ 'ਸੰਘਰ' ਦੇ ਸ੍ਰੀ ਦੇਵੀ ਚੰਦ ਖੱਤਰੀ ਦੀ ਸਪੁੱਤਰੀ ਖੀਵੀ ਜੀ ਨਾਲ ਹੋਇਆ। ਆਪ ਦੇ ਘਰ ਦੋ ਪੁੱਤਰਾਂ ਸ੍ਰੀ ਦਾਤੂ ਜੀ ਤੇ ਦਾਸੂ ਜੀ ਅਤੇ ਦੋ ਧੀਆਂ ਬੀਬੀ ਅਮਰੋ ਜੀ ਤੇ ਅਣੋਖੀ ਜੀ ਨੇ ਜਨਮ ਲਿਆ। ਪਿਤਾ ਜੀ 1526 ਈ. ਵਿੱਚ ਅਕਾਲ ਚਲਾਣਾ ਕਰ ਗਏ ਅਤੇ ਬਾਬਰ ਦੇ ਹਮਲੇ ਕਾਰਨ 'ਮੱਤੇ ਦੀ ਸਰਾਂ' ਉੱਜੜ ਗਈ ਤੇ ਆਪ ਖਡੂਰ ਵਿਖੇ ਆ ਗਏ ਤੇ ਪਰਿਵਾਰਕ ਜ਼ਿੰਮੇਵਾਰੀਆਂ ਨੂੰ ਨਿਭਾਇਆ।

ਗੁਰੂ ਨਾਨਕ ਦੇਵ ਜੀ ਦੇ ਇੱਕ ਸਿੱਖ ਭਾਈ ਜੋਧ ਜੀ ਪਾਸੋਂ 'ਜਪੁਜੀ' ਤੇ 'ਆਸਾ ਦੀ ਵਾਰ' ਦੇ ਪਾਠ ਸੁਣ ਕੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੀ ਅਭਿਲਾਸ਼ਾ ਹੋਈ। ਆਪ 1532 ਈ. ਵਿੱਚ ਪਰਿਵਾਰ ਸਮੇਤ ਕਰਤਾਰਪੁਰ ਵਿਖੇ ਪਹੁੰਚੇ ਅਤੇ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਗਏ। ਗੁਰੂ ਸਾਹਿਬ ਦੀ ਸ਼ਖਸੀਅਤ ਅਤੇ ਉਪਦੇਸ਼ ਸੁਣ ਕੇ ਆਪ ਨੇ ਵੀ ਦੇਵੀ-ਦੇਵਤਿਆਂ ਦੀ ਪੂਜਾ-ਮਨੌਤ ਆਦਿ ਤਿਆਗ ਦਿੱਤੇ। ਗੁਰੂ ਨਾਨਕ ਦੇਵ ਜੀ ਵਲੋਂ ਦਰਸਾਏ ਸਿਧਾਂਤ ਮੁਤਾਬਕ ਕੇਵਲ ਇੱਕ ਅਕਾਲ ਪੁਰਖ ਦੀ ਅਰਾਧਨਾ ਵਿੱਚ ਲੀਨ ਰਹਿੰਦੇ ਪਰੰਤੂ ਇਨ੍ਹਾਂ ਦੇ ਭਾਈਚਾਰੇ ਅਤੇ ਸ਼ਰੀਕੇ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ, ਉਨ੍ਹਾਂ ਇਸ ਗੱਲ ਦਾ ਬੁਰਾ ਮਨਾਇਆ। ਇਸ ਵਿਰੋਧ ਕਰਕੇ ਆਪ ਨੇ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿੱਚ ਕਰਤਾਰਪੁਰ ਪੱਕੇ ਤੌਰ 'ਤੇ ਰਹਿਣ ਦਾ ਮਨ ਬਣਾ ਲਿਆ। ਸੰਗਤਾਂ ਦੀ ਸੇਵਾ, ਖੇਤੀਬਾੜੀ ਦਾ ਕੰਮ ਅਤੇ ਗੁਰੂ

---

*ਪ੍ਰਿੰਸੀਪਲ ਗੁਰਮਤਿ ਕਾਲਜ, ਪਟਿਆਲਾ

ਦੇ ਹਰ ਹੁਕਮ ਦੀ ਪਾਲਣਾ ਕਰਕੇ ਆਪ ਗੁਰੂ ਵਿੱਚ ਹੀ ਅਭੇਦ ਹੋ ਗਏ। ਭਾਵ ਗੁਰੂ ਦੇ ਅੰਗ ਬਣ ਗਏ। ਗੁਰੂ ਨਾਨਕ ਪਾਤਸ਼ਾਹ ਵਲੋਂ ਲਈ ਗਈ ਹਰ ਪ੍ਰੀਖਿਆ ਵਿੱਚੋਂ ਆਪ ਸਫਲ ਰਹੇ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖ ਭਾਈ ਲਹਿਣੇ ਨੂੰ ਆਪਣੇ ਹੱਥੀਂ ਗੱਦੀ ਨਸ਼ੀਨ ਕੀਤਾ - 'ਥਾਪਿਆ ਲਹਿਣਾ ਜੀਂਵਦੇ' ਅਤੇ :

*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥...*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* [1]

ਗੁਰਗੱਦੀ ਉਪਰੰਤ ਗੁਰੂ ਅੰਗਦ ਦੇਵ ਜੀ ਦਾ ਜੱਸ ਸੱਤਾਂ ਦੀਪਾਂ ਵਿੱਚ ਫੈਲ ਗਿਆ। ਭਾਈ ਲਹਿਣਾ ਗੁਰੂ ਨਾਨਕ ਪਾਤਸ਼ਾਹ ਦੇ ਚਰਨ ਪਰਸ ਕੇ 'ਜਗਤ ਗੁਰੂ' ਬਣ ਗਿਆ ਹੈ। ਭੱਟ 'ਕਲਸਹਾਰ' ਦਾ ਫੁਰਮਾਨ ਹੈ :

*ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ*
*ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥* [2]

ਪਰਚੀਆਂ ਸੇਵਾ ਦਾਸ ਮੁਤਾਬਕ "ਆਪ ਹੋਤੇ ਗੁਰਾਈ ਕੈ ਤਖਤ ਉੱਪਰ ਬੈਠਾਇਆ" ਆਪਣੀ ਅਤੇ ਇਕੱਤਰ ਕੀਤੀ ਬਾਣੀ (ਪੋਥੀ) ਗੁਰੂ ਨਾਨਕ ਪਾਤਸ਼ਾਹ ਨੇ ਸਿੱਖ ਧਰਮ ਦੇ ਥਾਪੇ ਦੂਜੇ ਗੁਰੂ, ਗੁਰੂ ਅੰਗਦ ਦੇਵ ਨੂੰ ਬਖਸ਼ੀ ਅਤੇ ਪਾਰਬ੍ਰਹਮ ਦਾ ਪੰਥ ਕਰਨ ਦਾ ਹੁਕਮ ਕੀਤਾ"। ਪੁਰਾਤਨ ਜਨਮ ਸਾਖੀ ਮੁਤਾਬਕ :

*ਤਿਤ ਮਹਲ ਜੋ ਸ਼ਬਦ ਹੋਆ,*
*ਜੁ ਬਾਨੀ ਗੁਰੂ ਅੰਗਦ ਜੋਗ ਮਿਲੀ॥*

ਜਨਮ ਸਾਖੀ ਮਿਹਰਬਾਨ ਵਿੱਚ ਬਹੁਤ ਸਪੱਸ਼ਟ ਅੰਕਿਤ ਹੈ ਕਿ "ਤਬ ਗੁਰੂ ਅੰਗਦ ਕਉ ਸ਼ਬਦ ਕੀ ਥਾਪਨਾ ਦੇ ਕੇ ਸੰਮਤ 1596, ਅੱਸੂ ਵਦੀ ਦਸਮੀ ਕਉ ਆਪ ਸਚਖੰਡ ਸਿਧਾਰੇ" ਸਭ ਸੰਗਤਾਂ ਅਤੇ ਗੁਰੂ ਅੰਗਦ ਦੇਵ ਜੀ ਦੇ ਕਰਤਾਰਪੁਰ ਵਿਖੇ ਗੁਰੂ ਪੁੱਤਰਾਂ ਦੇ ਸਖਤ ਵਿਰੋਧ ਕਾਰਨ ਖਡੂਰ ਸਾਹਿਬ ਨੂੰ ਆਪਣਾ ਟਿਕਾਣਾ ਬਣਾਇਆ :

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥* [3]

ਸਿੱਖ ਮੱਤ ਨੂੰ ਆਪ ਨੇ ਸ੍ਰੀ ਚੰਦ ਦੇ ਚਲਾਏ ਉਦਾਸੀ ਮੱਤ ਦੇ ਪ੍ਰਭਾਵ ਤੋਂ ਬਚਾਇਆ। ਪਹਿਲੇ ਪਾਤਸ਼ਾਹ ਦੇ ਬਖਸ਼ੇ ਗਾਡੀ ਮਾਰਗ ਦਾ (ਗੁਰਮਤਿ-ਮਾਰਗ) ਬਹੁਤ ਸੁਚੱਜੇ ਢੰਗ ਨਾਲ ਪਸਾਰ ਕੀਤਾ। ਦੀਨ ਦੁੱਖੀਆਂ ਦੀ ਸੇਵਾ, ਲੰਗਰ ਦੀ ਮਰਯਾਦਾ ਨੂੰ ਉਤਸ਼ਾਹਿਤ ਕੀਤਾ, 'ਗੁਰਮੁਖੀ' ਲਿਪੀ ਦਾ ਪ੍ਰਚਾਰ ਕੀਤਾ। ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਪ੍ਰਸੰਗਾਂ ਨੂੰ ਸੰਭਾਲਣ ਲਈ 'ਜਨਮ-ਸਾਖੀ' ਪ੍ਰੰਪਰਾ ਪੈਦਾ ਹੋਈ। ਗੁਰਬਾਣੀ-ਕੀਰਤਨ, ਸੰਗਤ, ਲੰਗਰ-ਪੰਗਤ ਦੀ ਜੁਗਤ ਦਾ ਪ੍ਰਚਾਰ ਕਰ ਕੇ ਮਾਨਵਵਾਦੀ ਫਲਸਫੇ ਨੂੰ ਉਤਸ਼ਾਹਿਤ ਕੀਤਾ ਤੇ ਊਚ-ਨੀਚ ਦੇ ਭੇਦ-ਭਾਵ ਨੂੰ ਸਮਾਜ ਵਿਚੋਂ ਖਤਮ ਕਰਨ ਲਈ ਯਤਨਸ਼ੀਲ ਹੋਏ। ਸਮਾਜ ਨੂੰ ਸਰੀਰਕ ਤੌਰ ਤੇ ਰਿਸ਼ਟ-ਪੁਸ਼ਟ ਕਰਨ ਲਈ ਖੇਡਾਂ ਅਤੇ ਮੱਲਾਂ ਦੇ ਅਖਾੜਿਆਂ ਦਾ ਵਿਕਾਸ ਕੀਤਾ। ਗੁਰੂ ਅੰਗਦ ਦੇਵ ਜੀ ਨੇ ਲਗਭਗ 13 ਸਾਲ ਬਤੌਰ ਗੁਰੂ, ਸਿੱਖ-ਸੰਗਤਾਂ ਦੀ ਅਗਵਾਈ ਕੀਤੀ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ ਸਾਡੇ ਪਾਸ ਉਨ੍ਹਾਂ ਦੀ ਬਾਣੀ ਦੇ ਰੂਪ ਵਿੱਚ

ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦੇ ਰਚਿਤ 63 ਸਲੋਕ ਅੰਕਤ ਹਨ, ਜੋ ਵੱਖ ਵੱਖ ਵਾਰਾਂ ਵਿਚ ਸ਼ਾਮਿਲ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਹੋਈਆਂ ਵਾਰਾਂ ਵਿਚ :

| | | | | |
|---|---|---|---|---|
| 1. | ਮਾਝ ਕੀ ਵਾਰ | = | 12 ਸਲੋਕ | |
| 2. | ਆਸਾ ਕੀ ਵਾਰ | = | 15 ਸਲੋਕ | 32 ਸਲੋਕ |
| 3. | ਮਲਾਰ ਕੀ ਵਾਰ | = | 05 ਸਲੋਕ | |

ਤੀਜੇ ਪਾਤਸ਼ਾਹ ਦੀਆਂ ਵਾਰਾਂ ਵਿਚ :

| | | | | |
|---|---|---|---|---|
| 1. | ਸੂਹੀ ਕੀ ਵਾਰ | = | 11 ਸਲੋਕ | |
| 2. | ਰਾਮਕਲੀ ਕੀ ਵਾਰ | = | 07 ਸਲੋਕ | 19 ਸਲੋਕ |
| 3. | ਮਾਰੂ ਕੀ ਵਾਰ | = | 01 ਸਲੋਕ | |

ਚੌਥੇ ਪਾਤਸ਼ਾਹ ਦੀਆਂ ਵਾਰਾਂ ਵਿਚ :

| | | | | |
|---|---|---|---|---|
| 1. | ਵਾਰ ਸ੍ਰੀ ਰਾਗ | = | 02 ਸਲੋਕ | |
| 2. | ਸੋਰਠਿ ਕੀ ਵਾਰ | = | 01 ਸਲੋਕ | 12 ਸਲੋਕ |
| 3. | ਸਾਰੰਗ ਕੀ ਵਾਰ | = | 09 ਸਲੋਕ | |

ਕੁਲ 63 ਸਲੋਕ ਹਨ

ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਪ੍ਰਤੱਖ ਹਰਿ ਸਨ ਤੇ ਉਸੇ ਗੁਰੂ ਪ੍ਰੰਪਰਾ ਨੂੰ ਆਪ ਨੇ ਸੁਚਾਰੂ ਰੂਪ ਵਿਚ ਪ੍ਰਚਲਤ ਕੀਤਾ। ਆਪ ਜੀ ਦੀ ਰਚਨਾ ਵਿਚ ਵੈਰਾਗ-ਬਿਹਬਲਤਾ ਫੁੱਟ-ਫੁੱਟ ਪੈਂਦੀ ਹੈ। ਆਪਣੇ ਆਪ ਨੂੰ ਗੁਰੂ ਅੱਗੇ ਮੁਕੰਮਲ ਸਮਰਪਣ 'ਤੇ ਬਲ ਦਿੱਤਾ ਹੈ :

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥* [4]

ਗੁਰੂ ਅੰਗਦ ਦੇਵ ਜੀ ਫਰਮਾਉਂਦੇ ਹਨ ਕਿ ਅਕਾਲ ਪੁਰਖ ਰੋਜ਼ੀ ਦਿਹੰਦ ਹੈ। ਜੋ ਜੀਵ ਇਸ ਸ੍ਰਿਸ਼ਟੀ ਤੇ ਪੈਦਾ ਕੀਤੇ ਹਨ, ਉਹ ਉਨ੍ਹਾਂ ਦਾ ਪਾਲਣਹਾਰ ਹੈ, ਮਨੁੱਖ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ। ਅਕਾਲਪੁਰਖ ਪਾਣੀ ਵਿੱਚ ਵੀ ਜੀਵਾਂ ਨੂੰ ਰੋਜ਼ੀ ਦੇ ਰਿਹਾ ਹੈ। ਰੋਟੀ-ਰੋਜ਼ੀ ਦਾ ਦਾਤਾ ਪ੍ਰਭੂ ਆਪ ਹੈ :

*ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥*
*ਜਲ ਮਹਿ ਜੰਤ-ਉਪਾਇਅਨੁ ਤਿਨਾ ਭਿ ਰੋਜੀ ਦੇਇ॥*
*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥*
*ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥*
*ਜੀਅ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥*
*ਵਿਚੁ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥*
*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥* [5]

ਗੁਰੂ ਨੂੰ ਆਪ ਚਾਨਣ-ਮੁਨਾਰਾ ਸਮਝਦੇ ਹਨ। ਗੁਰੂ ਦੀ ਅਗਵਾਈ ਤੋਂ ਬਿਨਾਂ ਸੰਸਾਰ ਵਿਚ ਘੁੱਪ ਹਨ੍ਹੇਰਾ ਹੀ ਹੈ :

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ॥*[6]

ਮਾਇਆ ਰੂਪੀ ਤਾਲੇ ਨਾਲ ਬੰਦ ਹੋਏ ਮਨ ਦੇ ਤਾਕ ਨੂੰ ਖੋਲ੍ਹਣ ਲਈ ਗੁਰੂ ਨੂੰ ਕੁੰਜੀ ਕਿਹਾ ਹੈ :

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*[7]

ਆਪ ਜੀ ਦੀ ਬਾਣੀ ਸਰਲ ਭਾਸ਼ਾ ਵਿਚ ਹੈ ਅਤੇ ਸੁਭਾਵਕ ਹੀ ਜ਼ੁਬਾਨ ਤੇ ਚੜ੍ਹ ਜਾਂਦੀ ਹੈ। ਕੰਠ ਕਰਨੀ ਸੌਖੀ ਹੈ ਅਤੇ ਇਕ ਕਿਸਮ ਦੇ ਲੋਕ-ਮੁਹਾਵਰੇ ਦੀ ਨਿਆਈਂ ਹੈ,ਜਿਵੇਂ:

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*
*ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥*[8]
*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥*[9]
*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾਂ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*[10]
*ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥*[11]

ਸਾਰੇ ਵਿਕਾਰਾਂ ਦਾ ਮੂਲ ਆਪ ਨੇ ਹਉਮੈ ਨੂੰ ਦਰਸਾਇਆ ਹੈ। ਬੇਸ਼ੱਕ ਇਹ ਦੀਰਘ ਰੋਗ ਹੈ ਪ੍ਰੰਤੂ ਇਸ ਦਾ ਇਲਾਜ ਵੀ ਹੈ। ਜਦੋਂ ਗੁਰੂ ਗੁਰੂ ਕ੍ਰਿਪਾ ਕਰਦਾ ਹੈ ਤਾਂ ਸ਼ਬਦ-ਸਾਧਨਾ ਰਾਹੀਂ ਹਉਮੈ ਦਾ ਦੁੱਖ ਦੂਰ ਹੋ ਜਾਂਦਾ ਹੈ :

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥*[12]

'ਲੰਗਰ ਤੇ ਪੰਗਤ' ਦੇ ਸਿਧਾਂਤ ਨੂੰ ਬਹੁਤ ਦ੍ਰਿੜ੍ਹਤਾ ਨਾਲ ਲਾਗੂ ਕੀਤਾ ਅਤੇ ਲੰਗਰ ਵੀ ਉੱਚ-ਪਾਏ ਦਾ ਤਿਆਰ ਕੀਤਾ ਜਾਂਦਾ ਸੀ। ਬ੍ਰਾਹਮਣਾਂ ਦੀ ਮਨੂੰਵਾਦੀ ਸੋਚ ਨੇ ਭਾਰਤੀ ਸਮਾਜ ਨੂੰ ਖੱਖੜੀਆਂ ਕੀਤਾ ਹੋਇਆ ਸੀ। ਬ੍ਰਾਹਮਣ, ਸ਼ੂਦਰ ਨਾਲ ਬੈਠਣਾ ਤਾਂ ਦੂਰ ਦੀ ਗੱਲ ਉਹ ਤਾਂ ਸ਼ੂਦਰ ਦਾ ਪਰਛਾਵਾਂ ਵੀ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ ਸੀ। ਖੇਰੂੰ ਖੇਰੂੰ ਹੋਏ ਸਮਾਜ ਦੇ ਚਹੁੰ-ਵਰਣਾਂ ਨੂੰ ਇਕ ਪਲੇਟਫਾਰਮ ਤੇ ਲਿਆਉਣਾ, ਸਮੇਂ ਦੀ ਪ੍ਰਮੁੱਖ ਲੋੜ ਸੀ। ਸੰਗਤਾਂ ਕਾਇਮ ਕਰਨੀਆਂ, ਮਨੁੱਖ ਨੂੰ ਮਨੁੱਖ ਸਮਝਣਾ, ਇੱਕ ਅਕਾਲ ਪੁਰਖ ਵਿੱਚ ਵਿਸ਼ਵਾਸ ਲਿਆਉਣਾ, ਲੰਗਰ ਤੇ ਪੰਗਤ ਵਿੱਚ ਸਾਂਝਾ ਲੰਗਰ ਛੱਕਣਾ, ਇਹ ਕੋਈ ਮਾਮੂਲੀ ਗੱਲਾਂ ਨਹੀਂ ਸਨ। ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਵਰਣ-ਵੰਡ ਵਿੱਚੋਂ ਲੋਕਾਂ ਦੀ ਮਾਨਸਿਕਤਾ ਨੂੰ ਕੱਢਣਾ ਉਨ੍ਹਾਂ ਵਿੱਚ ਸਵੈ-ਭਰੋਸਾ ਪੈਦਾ ਕਰਨਾ, ਮਰ ਚੁਕੀਆਂ ਨਸਾਂ ਵਿੱਚ ਨਵਾਂ ਖ਼ੂਨ ਗਰਮਾਉਣਾ, ਨਾਥ-ਜੋਗੀਆਂ, ਬ੍ਰਾਹਮਣ ਮੱਤ, ਕੱਟੜ ਮੁਲਾਣਿਆਂ ਦੇ ਪ੍ਰਭਾਵ ਤੋਂ ਬਚਾ ਕੇ, 'ਨਾਨਕ ਨਿਰਮਲ ਪੰਥ' ਨੂੰ ਚੜ੍ਹਦੀ ਕਲਾ ਵਿੱਚ ਲੈ ਜਾਣਾ - ਗੁਰੂ ਅੰਗਦ ਪਾਤਸ਼ਾਹ ਦਾ ਹੀ ਕੰਮ ਸੀ।

ਗੁਰੂ ਜੀ ਜਿੱਥੇ ਸੰਗਤਾਂ ਨੂੰ ਉਪਦੇਸ਼ ਕਰਦੇ ਸਨ, ਉੱਥੇ ਨਾਲ-ਨਾਲ ਮਾਤਾ ਖੀਵੀ ਜੀ ਲੰਗਰ-ਪ੍ਰਥਾ ਨੂੰ ਮਜਬੂਤ ਕਰ ਰਹੇ ਸਨ। ਲੰਗਰ ਬਹੁਤ ਉੱਚੇ ਪੱਧਰ ਤੇ ਚੱਲ ਰਿਹਾ ਸੀ ਜਿਸ ਵਿੱਚ ਘਿਉ ਵਾਲੀ ਖੀਰ ਰੋਜ਼ਾਨਾ ਵਰਤਦੀ ਸੀ। ਭਾਈ ਬਲਵੰਡ ਜੀ ਨੇ ਫਰਮਾਇਆ ਹੈ :

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*
*ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥* [13]

ਆਪ ਜੀ ਦੀ ਬਾਣੀ ਵਿੱਚ ਆਏ ਕਟਾਖਸ਼ ਜਿਵੇਂ ਗਰੀਬ ਨੂੰ ਪਾਤਸ਼ਾਹ, ਮੂਰਖ ਨੂੰ ਪੰਡਤ, ਅੰਧੇ ਜਾਂ ਅਗਿਆਨੀ ਨੂੰ ਪਾਰਖੂ, ਬਹੁਤ ਇੱਲਤੀ ਜਾਂ ਸ਼ੈਤਾਨ ਨੂੰ ਚੌਧਰੀ ਆਦਿ ਕਿਹਾ ਹੈ। ਸੰਜਮੀ ਔਰਤਾਂ ਦੀ ਸਮਾਜ ਵਿੱਚ ਕਦਰ ਨਹੀਂ, ਸਗੋਂ ਫੱਫੇ-ਕੁੱਟਣੀਆਂ ਸਤਿਕਾਰ ਪਾਉਂਦੀਆਂ ਹਨ। ਫੁਰਮਾਨ ਹੈ :

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥*
*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥* [14]

ਗੁਰੂ ਸਾਹਿਬ ਨੇ ਜਿਥੇ ਮਨੁੱਖ ਨੂੰ ਅਧਿਆਤਮਕ ਖੇਤਰ ਵਿੱਚ ਵਿਚਰਨ ਲਈ ਗੁਰੂ ਵੱਲ ਮੂੰਹ ਕਰ ਕੇ ਚੱਲਣ ਦੀ ਪ੍ਰੇਰਨਾ ਕੀਤੀ ਹੈ, ਉਥੇ ਨਾਲ ਹੀ ਅੰਮ੍ਰਿਤ ਵੇਲੇ ਦੀ ਮਹੱਤਤਾ ਨੂੰ ਪ੍ਰਗਟ ਕੀਤਾ ਹੈ :

*ਚਉਥੇ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*
*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥*
*ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨਾ ਪਾਈ ਤਾਉ॥* [15]

ਪ੍ਰਭੂ ਦੀ ਸਿਫਤ ਸਲਾਹ ਕਰਨੀ ਅਤੇ ਬਾਕੀ ਦਿਨ ਭਰ ਵੀ ਗੁਰੂ-ਸ਼ਬਦ ਸਾਧਕਾਂ ਦੇ ਸੰਗ ਸਮਾਂ ਬਿਤਾਉਣ ਲਈ ਪ੍ਰੇਰਨਾ ਕੀਤੀ ਹੈ :

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥* [16]

ਗੁਰੂ ਅੰਗਦ ਦੇਵ ਜੀ ਸੇਵਾ-ਸਿਮਰਨ, ਨਿਡਰਤਾ, ਨਿਰਵੈਰਤਾ, ਸਿਦਕ, ਦ੍ਰਿੜ੍ਹਤਾ ਦਾ ਮੁਜੱਸਮਾ ਸਨ ; ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਿਰਜੇ ਨਵੇਂ ਪੰਥ ਨੂੰ ਸੰਭਾਲਿਆ ਅਤੇ ਦ੍ਰਿੜ੍ਹਤਾ ਨਾਲ ਅੱਗੇ ਪ੍ਰਚਾਰ ਕੀਤਾ। ਪਹਿਲੇ ਸਤਿਗੁਰੂ ਦੇ ਬਖਸ਼ੇ ਸਿਧਾਂਤਾਂ ਨੂੰ ਬਹੁਤ ਮੁਸ਼ਕਿਲਾਂ ਅਤੇ ਰੁਕਾਵਟਾਂ ਦੇ ਬਾਵਜੂਦ ਚੜ੍ਹਦੀ ਕਲਾ ਵਿੱਚ ਲੈ ਜਾਣਾ, ਗੁਰੂ ਅੰਗਦ ਦੇਵ ਜੀ ਦਾ ਹੀ ਕੰਮ ਸੀ, ਜਿਸ ਨੂੰ ਆਪ ਜੀ ਨੇ ਪੂਰੀ ਸਫਲਤਾ ਨਾਲ ਸਿਰੇ ਚੜ੍ਹਇਆ ਅਤੇ ਜੱਗ ਵਿੱਚ ਜੱਸ ਖੱਟਿਆ। ਗੁਰੂ-ਘਰ ਦੇ ਰਬਾਬੀ ਭਾਈ ਸੱਤਾ ਤੇ ਬਲਵੰਡ ਜੀ ਨੇ ਫਰਮਾਇਆ ਹੈ :

*ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥* [17]

ਰਾਜਨੀਤਿਕ ਦ੍ਰਿਸ਼ਟੀਕੋਣ ਤੋਂ ਗੁਰੂ ਅੰਗਦ ਦੇਵ ਜੀ ਦੇ ਗੁਰ-ਗੱਦੀ ਸਮੇਂ ਹਿੰਦੁਸਤਾਨ ਦੀ ਹਕੂਮਤ ਦੀ ਵਾਗਡੋਰ ਬਾਦਸ਼ਾਹ ਹਮਾਯੂੰ ਕੋਲ ਸੀ। ਲਾਹੌਰ ਦੀ ਸੂਬੇਦਾਰੀ ਹਮਾਯੂੰ ਦੇ ਛੋਟੇ ਭਰਾ ਮਿਰਜ਼ਾ ਕਾਮਰਾਨ ਪਾਸ ਸੀ ਜੋ ਦਿਲੋਂ ਭਰਾ ਨਾਲ ਈਰਖਾ ਰੱਖਦਾ ਸੀ। 1540 ਈ. ਵਿੱਚ ਕਨੌਜ ਦੀ ਲੜਾਈ ਵਿੱਚ ਸ਼ੇਰਸ਼ਾਹ ਸੂਰੀ ਹਮਾਯੂੰ ਨੂੰ ਲੱਕ-ਤੋੜਵੀਂ ਹਾਰ ਦੇ ਕੇ ਹਿੰਦੁਸਤਾਨ ਦੇ ਤੱਖਤ ਤੇ ਬੈਠਾ ਅਤੇ ਹਮਾਯੂੰ ਨੂੰ ਬੜੀ ਤੇਜ਼ੀ ਨਾਲ ਦੇਸ਼ ਵਿਚੋਂ ਨਿਕਲਣਾ ਪਿਆ।

ਸਿੱਖ ਰਵਾਇਤ ਹੈ ਕਿ ਆਗਰੇ ਤੋਂ ਲਾਹੌਰ ਨੂੰ ਜਾਂਦਿਆਂ ਹਮਾਯੂੰ ਪੰਜਾਬ ਵਿੱਚੋਂ ਲੰਘਦੇ ਸਮੇਂ ਗੁਰੂ ਅੰਗਦ ਦੇ ਦਰਬਾਰ ਹਾਜ਼ਰ ਹੋਇਆ ਪ੍ਰੰਤੂ ਮਨ ਵਿੱਚ ਈਰਖਾ ਆਈ ਕਿ ਮੈਨੂੰ ਗੁਰੂ ਦਰਬਾਰ ਵਿੱਚੋਂ ਪੂਰਾ ਸਨਮਾਨ ਨਹੀਂ ਮਿਲਿਆ। ਗੁੱਸੇ ਵਿੱਚ ਹਮਾਯੂੰ ਨੇ ਮਿਆਨ ਵਿੱਚੋਂ ਤਲਵਾਰ ਕੱਢ ਲਈ। ਗੁਰੂ ਅੰਗਦ ਦੇਵ ਜੀ ਨੇ ਫਰਮਾਇਆ, "ਜਿੱਥੇ ਮੈਦਾਨੇ ਜੰਗ ਵਿੱਚ ਤਲਵਾਰ ਚਲਣੀ ਸੀ, ਉਦੋਂ ਇਹ ਮਿਆਨ ਵਿੱਚੋਂ ਨਿਕਲੀ ਨਹੀਂ, ਹੁਣ ਫਕੀਰਾਂ ਤੇ ਤਲਵਾਰ ਕੱਢ ਲਈ। ਹਮਾਯੂੰ ਸ਼ਰਮਸਾਰ ਹੋਇਆ।"

ਜਿਵੇਂ ਬਾਬਰ ਦੇ ਹਮਲੇ ਸਮੇਂ ਗੁਰੂ ਨਾਨਕ ਪਾਤਸ਼ਾਹ ਨੇ ਨਿਰਭੈ ਤੇ ਨਿਡਰ ਹੋ ਕੇ ਬਾਬਰ ਨੂੰ ਜਾਬਰ ਕਿਹਾ ਸੀ, ਉਸੇ ਪ੍ਰਕਾਰ ਗੁਰੂ ਅੰਗਦ ਦੇਵ ਨੇ ਬੜੀ ਦ੍ਰਿੜ੍ਹਤਾ ਨਾਲ ਹਮਾਯੂੰ ਨੂੰ ਜਵਾਬ ਦਿੱਤਾ। ਗੁਰਗੱਦੀ ਦੌਰਾਨ ਹਿੰਦ ਵਿੱਚ ਮੁਗਲਾਂ ਅਤੇ ਅਫਗਾਨਾਂ ਦੀਆਂ ਲੜਾਈਆਂ ਕਾਰਨ, ਪੰਜਾਬ ਵਿੱਚ ਵੀ ਰਾਜਨੀਤਿਕ ਸਥਿਰਤਾ ਨਹੀਂ ਸੀ। ਪ੍ਰਸ਼ਾਸ਼ਕ ਵੱਢੀ-ਖੋਰ ਹੋ ਚੁੱਕੇ ਸਨ ਫਿਰ ਵੀ ਗੁਰੂ ਸਾਹਿਬ ਰਾਜਨੀਤਿਕ ਦ੍ਰਿਸ਼ਟੀਕੋਣ ਤੋਂ ਪੂਰੀ ਤਰ੍ਹਾਂ ਪ੍ਰੀਚਿਤ ਸਨ। ਉਨ੍ਹਾਂ ਦੀ ਬਾਣੀ ਵਿਚੋਂ ਤਤਕਾਲੀਨ ਰਾਜਨੀਤਿਕ ਸੰਕੇਤ ਮਿਲਦੇ ਹਨ : ਪਾਤਸ਼ਾਹ, ਸਾਹਿਬ, ਮੀਰ, ਮਲਕ, ਸਿਪਾਹ-ਸਲਾਰ, ਚੌਧਰੀ, ਪੋਤੇਦਾਰ, ਦੀਵਾਨ, ਫੁਰਮਾਨ, ਹੁਕਮ, ਨੀਸਾਣ, ਸਲਾਮ, ਚਾਕਰ, ਚੱਟੀ ਵਗੈਰਾ ਸ਼ਬਦਾਂ ਦਾ ਪ੍ਰਯੋਗ ਰਾਜਨੀਤਿਕ - ਪ੍ਰਸ਼ਾਸਕੀ ਪਦਾਂ ਲਈ ਕੀਤਾ ਗਿਆ ਹੈ। ਹਮਾਯੂੰ ਦੀ ਸ਼ਿਕਸ਼ਤ ਤੋਂ ਬਾਅਦ ਨਿਰਸੰਦੇਹ ਸ਼ੇਰਸ਼ਾਹ ਸੂਰੀ ਨੇ ਬਹੁਤ ਵਧੀਆ ਰਾਜਪ੍ਰਬੰਧ ਦਿੱਤਾ ਪ੍ਰੰਤੂ ਗੁਰੂ ਸਾਹਿਬ ਪ੍ਰਬੰਧਕੀ-ਢਾਂਚੇ ਵਿੱਚ ਕਮਜ਼ੋਰੀਆਂ ਦੇਖ ਰਹੇ ਸਨ :

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥*
*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥*
*ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥* [18]

ਉਪਰੋਕਤ ਤੁਕਾਂ ਉਸ ਸਮੇਂ ਦੇ ਰਾਜਨੀਤਿਕ ਪ੍ਰਬੰਧ ਦੇ ਔਗੁਣਾਂ ਵੱਲ ਇਸ਼ਾਰਾ ਕਰਦੀਆਂ ਹਨ। ਗੁਰੂ ਸਾਹਿਬ ਸੱਚ ਤੇ ਪਹਿਰਾ ਦੇਣ ਵਾਲੇ ਸੁਯੋਗ ਪ੍ਰਬੰਧਕਾਂ ਨੂੰ ਤਰਜੀਹ ਦੇਣਾ ਚਾਹੁੰਦੇ ਹਨ।

ਗੁਰੂ ਨਾਨਕ ਪਾਤਸ਼ਾਹ ਨੇ 'ਲਹਿਣੇ' ਨੂੰ 7 ਸਾਲ ਕਰਤਾਰਪੁਰ ਰਹਿੰਦਿਆਂ, ਸੇਵਾ-ਟਹਿਲ ਕਰਦਿਆਂ, ਹੁਕਮੀ-ਬੰਦਾ ਮੰਨਦਿਆਂ, ਉਨ੍ਹਾਂ ਦੀ ਬ੍ਰਹਿਮੰਡ-ਸੋਚ ਨੂੰ ਭਾਂਪਦਿਆਂ, ਹਰ ਪ੍ਰੀਖਿਆ ਵਿੱਚੋਂ ਪਾਸ, ਆਪਣੇ ਪੁੱਤਰਾਂ ਨੂੰ ਪਾਸੇ ਕਰਦਿਆਂ ਹੋਇਆਂ, "ਸਹਿ ਟਿਕਾ ਦਿਤੋਸੁ ਜੀਵਦੈ" ਆਪਣੇ ਹੱਥੀਂ ਗੁਰੂ ਥਾਪ ਕੇ ਲਹਿਣੇ ਤੋਂ 'ਅੰਗਦ' ਬਣਾਇਆ। ਗੁਰੂ ਜੋਤਿ ਦਾ ਪ੍ਰਕਾਸ਼ ਅੰਗਦ ਵਿੱਚ ਕੀਤਾ, ਆਪ ਮੱਥਾ ਟੇਕਿਆ, ਸੰਗਤਾਂ ਨੂੰ ਮੱਥਾ ਟਕਾਇਆ। ਮੁਰਦਾ ਹੋ ਚੁੱਕੇ ਸਮਾਜ ਵਿੱਚ ਨਵੀਂ ਰੂਹ ਫੂਕਣ ਲਈ, ਕਰਤਾਰਪੁਰ ਛੱਡ ਕੇ, ਖਡੂਰ ਵਿੱਚ ਜਾ ਕੇ 'ਗੁਰਮਤਿ ਗਾਡੀ ਰਾਹ' ਦੀ ਰਹਿਨੁਮਾਈ ਕਰਨ ਲਈ ਹੁਕਮ ਕੀਤਾ। ਗੁਰੂ ਅੰਗਦ ਦੇਵ ਜੀ ਨੇ ਹੁਕਮ ਮੰਨ ਕੇ 'ਖਡੂਰ-ਜੋਤਿ' ਜਗਾਈ। ਖਿੰਡਰੇ-ਪੁੰਡਰੇ ਸਮਾਜ ਨੂੰ ਸਿੱਖੀ-ਬੂਟੇ ਨਾਲ ਜੋੜਨ ਲਈ ਸੰਗਤ ਤੇ ਪੰਗਤ ਦੇ ਸਿਧਾਂਤ ਨੂੰ ਦ੍ਰਿੜ੍ਹ ਕੀਤਾ। ਸ੍ਰੀ ਚੰਦ ਤੇ ਲਖਮੀ ਚੰਦ ਦੀ ਮੁਖਾਲਫਤ, ਉਦਾਸੀਆਂ, ਸੰਨਿਆਸੀਆਂ, ਬ੍ਰਾਹਮਣਵਾਦ, ਮਨੂੰਵਾਦ, ਨਾਥਾਂ ਆਦਿ ਦੇ ਪ੍ਰਭਾਵਾਂ ਤੋਂ ਬਚਾ ਕੇ, ਗੁਰੂ ਨਾਨਕ ਦੇਵ ਵਲੋਂ ਪ੍ਰਚੱਲਤ 'ਗੁਰ-ਸਿਧਾਂਤ' ਸੰਗਤਾਂ ਨੂੰ ਦ੍ਰਿੜ੍ਹ ਕਰਵਾਇਆ, ਸਰੀਰਕ ਪੱਖ ਤੋਂ ਨੌਜੁਆਨਾਂ

ਵਿੱਚ ਕੁਸ਼ਤੀਆਂ ਮੱਲ-ਅਖਾੜੇ, ਹੋਰ ਖੇਡਾਂ ਪ੍ਰਚੱਲਤ ਕਰਕੇ ਨਰੋਏ ਸਮਾਜ ਦੀ ਸਿਰਜਣਾ ਅਰੰਭੀ। ਨਿਤਨੇਮ, ਸ਼ਬਦ-ਕੀਰਤਨ, ਗੁਰੂ ਨਾਨਕ ਵਲੋਂ ਬਖਸ਼ੀ ਦਾਤ ਤੇ ਜ਼ਿੰਮੇਵਾਰੀ ਨੂੰ ਬਿਖਮ ਸਮੇਂ ਵਿੱਚ ਵੀ ਚੜ੍ਹਦੀ ਕਲਾ ਵਿੱਚ ਲੈ ਗਏ। ਉਹਨਾਂ ਆਪ ਗੁਰੂ ਨਾਨਕ ਨਾਲ ਅਥਾਹ ਪਿਆਰ ਕੀਤਾ। "ਜਿਸੁ ਪਿਆਰੇ ਸਿਉ ਨੇਹੁ, ਤਿਸ ਆਗੈ ਮਰਿ ਚਲੀਏ' ਦੇ ਸਿਧਾਂਤ ਅਤੇ ਮੱਲ-ਅਖਾੜਿਆਂ ਨੇ ਗੁਰੂ ਹਰਿਗੋਬਿੰਦ ਸਾਹਿਬ ਲਈ ਫੌਜੀ-ਸੰਗਠਨ ਦਾ ਅਧਾਰ ਬਣੇ। ਬਹੁਤ ਥੋੜ੍ਹੇ ਸਮੇਂ, ਲਗਭਗ ਪੌਣੇ ਕੁ ਤੇਰਾਂ ਸਾਲਾਂ ਵਿੱਚ ਦੂਜੇ ਪਾਤਸ਼ਾਹ ਦੀ ਦੂਰ-ਅੰਦੇਸ਼ੀ ਨਾਲ 'ਨਾਨਕ ਨਿਰਮਲ ਪੰਥ' ਦਾ ਮੂੰਹ-ਮੁਹਾਂਦਰਾ ਵੱਖਰਾ ਦਿੱਸਣ ਲੱਗ ਪਿਆ। ਗੁਰੂ ਘਰ ਦੇ ਰਬਾਬੀ ਸੱਤਾ ਬਲਵੰਡ ਨੇ ਠੀਕ ਹੀ ਫਰਮਾਇਆ ਹੈ :

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥*
*ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥* [19]

ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਦਾ ਸੁਧਾਰ ਅਤੇ ਪ੍ਰਚਾਰ ਕਰਕੇ ਲੋਕ-ਮੁਹਾਵਰੇ ਤੇ ਲੋਕ-ਭਾਸ਼ਾ ਵਿੱਚ ਗੱਲ ਕੀਤੀ। ਬਾਲ-ਬੋਧ ਤਿਆਰ ਕੀਤਾ। ਪੰਜਾਬ ਦੇ ਲੋਕਾਂ ਨੂੰ ਆਪਣੀ ਲਿਪੀ ਵਿੱਚ ਜਿਸ ਨੂੰ ਗੁਰਮੁਖੀ ਲਿਪੀ ਕਿਹਾ ਗਿਆ, ਪਹਿਲੀ ਜਨਮਸਾਖੀ ਦੀ ਰਚਨਾ ਕਰਵਾਈ। ਗੁਰੂ ਨਾਨਕ ਪਾਤਸ਼ਾਹ ਵੱਲੋਂ ਗੁਰਿਆਈ ਸਮੇਂ ਮਿਲੀ ਬਾਣੀ ਦਾ ਪ੍ਰਚਾਰ ਦ੍ਰਿੜ੍ਹਤਾ ਨਾਲ ਕੀਤਾ ਅਤੇ ਬਾਣੀ ਦੀ ਸੰਭਾਲ ਕੀਤੀ। ਉਦਾਸੀ ਸੰਪ੍ਰਦਾ ਅਤੇ ਹੋਰ ਮੱਤਾਂ-ਮਤਾਂਤਰਾਂ ਤੋਂ ਸਿੱਖੀ ਨੂੰ ਬਚਾ ਕੇ, ਗੁਰੂ ਨਾਨਕ ਨਾਮ-ਲੇਵਾ ਸੰਗਤਾਂ ਵਿੱਚ ਭਰਪੂਰ ਵਾਧਾ ਕੀਤਾ। ਸੰਗਤ ਅਤੇ ਲੰਗਰ ਦੀ ਸੰਸਥਾ ਨੂੰ ਪੱਕਿਆਂ ਪੈਰਾਂ ਤੇ ਕਰਕੇ ਚਹੁੰ-ਵਰਣਾਂ ਨੂੰ ਸਾਂਝੀਵਾਲਤਾ, ਸਮਾਨਤਾ ਅਤੇ ਰੱਬੀ ਏਕਤਾ ਦੇ ਸਿਧਾਂਤ ਵਿੱਚ ਪ੍ਰੋਇਆ।

## ਹਵਾਲੇ ਤੇ ਟਿਪਣੀਆਂ


1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 966.
2. ਉਹੀ, ਪੰਨਾ 1391.
3. ਉਹੀ, ਪੰਨਾ 967.
4. ਉਹੀ, ਪੰਨਾ 83.
5. ਉਹੀ, ਪੰਨਾ 955.
6. ਉਹੀ, ਪੰਨਾ 463.
7. ਉਹੀ, ਪੰਨਾ 1237.
8. ਉਹੀ, ਵਾਰ ਆਸਾ, ਸਲੋਕ ਮ: 2, ਪੰਨਾ 474.
9. ਉਹੀ, ਵਾਰ ਸੂਹੀ, ਸਲੋਕ ਮ: 2, ਪੰਨਾ 787.
10. ਉਹੀ, ਪੰਨਾ 653.
11. ਉਹੀ, ਵਾਰ ਆਸਾ, ਸਲੋਕ ਮ: 2, ਪੰਨਾ 474.
12. ਉਹੀ, ਵਾਰ ਆਸਾ, ਮ: 2, ਪੰਨਾ 466.
13. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 967.

14. ਉਹੀ, ਵਾਰ ਮਲਾਰ, ਸਲੋਕ ਮ: 2, ਪੰਨਾ 1288.
15. ਉਹੀ, ਵਾਰ ਮਾਝ, ਸਲੋਕ ਮ: 2, ਪੰਨਾ 146.
16. ਉਹੀ,........
17. ਉਹੀ, ਪੰਨਾ 967.
18. ਉਹੀ, ਵਾਰ ਮਲਾਰ, ਸਲੋਕ ਮਹਲਾ 2, ਪੰਨਾ 1288.
19. ਉਹੀ, ਪੰਨਾ 967

# ਅੰਗਦ ਬਾਣੀ ਦਾ ਇਤਿਹਾਸਿਕ ਪੱਖ

*- ਸਬਿੰਦਰਜੀਤ ਸਿੰਘ ਸਾਗਰ**

ਗੁਰੂ ਅੰਗਦ ਦੇਵ 1539 ਵਿੱਚ ਗੁਰੂ ਥਾਪੇ ਗਏ। ਉਹਨਾਂ ਦਾ ਵਿਰੋਧ ਹੋਇਆ। ਗੁਰੂ ਨਾਨਕ ਦੇਵ ਦੇ ਚਲਾਣੇ ਮਗਰੋਂ ਉਹਨਾਂ ਸਾਹਮਣੇ ਕਈ ਚੁਣੌਤੀਆਂ ਸਨ। ਕਰਤਾਰਪੁਰ ਛੱਡ ਕੇ ਉਹ ਖਡੂਰ ਸਾਹਿਬ ਆ ਵੱਸੇ। ਸਿੱਖ ਪੰਥ ਆਪਣੇ ਮੁਢਲੇ ਪੜਾਅ ਵਿੱਚ ਸੀ। ਉਸ ਨੂੰ ਜਿਥੇ ਸੰਸਥਾਗਤ ਰੂਪ ਦੇਣ ਦੀ ਲੋੜ ਸੀ ਉੱਥੇ ਵਿਰੋਧੀ ਸਿੱਖਾਂ ਦੀ ਚੁਣੌਤੀ ਨੂੰ ਠਲ੍ਹ ਪਾਉਣ ਤੇ ਸਮਰਪਿਤ ਸਿੱਖ ਦੀ ਮਦਦ ਨਾਲ ਸਿੱਖ ਪੰਥ ਦਾ ਵਿਕਾਸ ਕਰਨ ਦੀ ਲੋੜ ਸੀ। ਵਿਦਵਾਨਾਂ ਦਾ ਵਿਚਾਰ ਹੈ ਕਿ ਉਹਨਾਂ ਨੇ ਨਾ ਕੇਵਲ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਦ੍ਰਿੜ੍ਹ ਕੀਤਾ ਸਗੋਂ ਉਸ ਨੂੰ ਵਿਸਤਾਰ ਵੀ ਦਿੱਤਾ। ਇੰਞ ਕਰਦਿਆਂ ਉਹਨਾਂ ਕਈ ਵੱਖਰੇ ਤੱਤਾਂ ਉਤੇ ਬਲ ਦਿੱਤਾ ਪਰ ਮੂਲ ਸਿਧਾਂਤ ਵਿੱਚ ਕੋਈ ਪਰਿਵਰਤਨ ਨਹੀਂ ਹੋਣ ਦਿੱਤਾ।[1] ਸਿੱਖ ਪੰਥ ਵਿੱਚ ਪਾਏ ਯੋਗਦਾਨ ਨੂੰ ਸਮਝਣ ਲਈ ਉਹਨਾਂ ਦੀ ਬਾਣੀ ਇੱਕ ਅਹਿਮ ਸੋਮਾਂ ਹੈ ਭਾਵੇਂ ਉਹਨਾਂ ਦੀ ਬਾਣੀ ਮਿਕਦਾਰ ਵਿੱਚ ਬਹੁਤ ਘੱਟ ਹੈ। ਉਹਨਾਂ ਦੇ ਦਰਪੇਸ਼ ਆਈਆਂ ਚੁਣੌਤੀਆਂ ਤੇ ਉਹਨਾਂ ਨੂੰ ਨਜਿੱਠਣ ਲਈ ਕੀਤੇ ਉਪਾਅ ਤੇ ਸਿੱਖ ਪੰਥ ਦੇ ਵਿਕਾਸ ਲਈ ਕੀਤੇ ਯਤਨ ਨੂੰ ਸਮਝਣ ਲਈ ਉਹਨਾਂ ਦੀ ਬਾਣੀ ਦਾ ਅਧਿਐਨ ਇਤਿਹਾਸਿਕ ਦ੍ਰਿਸ਼ਟੀ ਤੋਂ ਕਰਨ ਦੀ ਲੋੜ ਹੈ। ਵਿਦਵਾਨ ਮੰਨਦੇ ਹਨ ਕਿ ਇਸ ਲਈ ਜਰੂਰੀ ਹੈ ਕਿ ਬਾਣੀ ਨੂੰ ਤਤਕਾਲੀਨ ਸਥਿਤੀ ਦੇ ਪਰਿਪੇਖ ਵਿੱਚ ਰੱਖ ਕੇ ਸਮਝਿਆ ਜਾਵੇ।[2]

ਗੁਰੂ ਅੰਗਦ ਦੇਵ ਜੀ ਦੀ ਬਾਣੀ 63 ਸਲੋਕਾਂ ਵਿੱਚ ਹੈ ਜੋ ਨੌ ਵਾਰਾਂ ਵਿੱਚ ਸੰਪਾਦਿਤ ਕੀਤੇ ਗਏ ਹਨ। ਇਹ ਵਾਰਾਂ ਗੁਰੂ ਨਾਨਕ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਵਲੋਂ ਲਿਖੀਆਂ ਗਈਆਂ ਹਨ। ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਬਾਣੀ ਵਿੱਚ ਪ੍ਰਗਟਾਏ ਗਏ ਵਿਚਾਰਾਂ ਨੂੰ ਉਸ ਸਮੇਂ ਦੀ ਇਤਿਹਾਸਿਕ ਸਥਿਤੀ ਤੋਂ ਨਿਖੇੜ ਕੇ ਵੇਖਣਾ ਬਾਣੀ ਦੇ ਧਾਰਮਿਕ, ਸਮਾਜਿਕ ਕਾਰਜ ਦੇ ਮਹੱਤਵ ਨੂੰ ਅੱਖੋਂ ਪਰੋਖੇ ਕਰਨਾ ਹੈ। ਭਾਵੇਂ ਬਾਣੀ ਵਿੱਚ ਪਰਮਾਤਮਾ ਦੇ ਸਰੂਪ, ਉਹਨਾਂ ਦੇ ਹੁਕਮ, ਜਗਤ ਵਿੱਚ ਜੀਵਾਂ ਦੀ ਕਾਰਜਸ਼ੀਲਤਾ, ਚੰਗੇ-ਮਾੜੇ ਲੋਕਾਂ ਦਾ ਹੁਕਮ ਅਨੁਸਾਰ ਚਲਣਾ, ਮਾਇਆ ਵਿੱਚ ਫਸੇ ਲੋਕਾਂ ਦੀ ਮੁਕਤੀ ਗੁਰੂ ਦੁਆਰਾ ਸੰਭਵ ਹੋਣੀ ਤੇ ਇਹਨਾਂ ਸਿਧਾਂਤਕ ਨੁਕਤਿਆਂ ਨਾਲ ਜੁੜੇ ਕਈ ਰਹੁ ਰੀਤਾਂ ਤੇ ਆਦਰਸ਼ਾਂ ਦਾ ਉਲੇਖ ਮਿਲਦਾ ਹੈ, ਪਰ ਇਹਨਾਂ ਨੂੰ ਸਮੇਂ ਦੀ ਲੋੜ ਅਨੁਸਾਰ ਪ੍ਰਸਤੁਤ ਕੀਤਾ ਗਿਆ ਹੈ। ਇਸ ਦਾ ਉਦੇਸ਼ ਜਿੱਥੇ ਨਾਨਕ ਬਾਣੀ ਦੇ ਮੂਲ ਸਿਧਾਂਤਕ ਤੱਤਾਂ ਨੂੰ ਦੁਹਰਾਉਣਾ ਤੇ ਦ੍ਰਿੜ੍ਹਾਣਾ ਹੈ ਉੱਥੇ ਸਿੱਖ ਸਿਧਾਂਤ ਤੇ ਪੰਥ ਨੂੰ ਸੰਸਥਾਈ ਮਜਬੂਤੀ ਦੇਣਾ ਵੀ ਹੈ। ਅੰਗਦ-ਬਾਣੀ ਵਿੱਚ ਗੁਰੂ ਨਾਨਕ ਬਾਣੀ ਦੇ ਸ਼ਬਦਾਂ ਤੇ ਤੁਕਾਂ

---

* ਪ੍ਰੋ. ਤੇ ਚੇਅਰਪਰਸਨ, ਬਾਬਾ ਬੁੱਢਾ ਸਿੱਖ ਅਧਿਐਨ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ,ਅੰਮ੍ਰਿਤਸਰ

ਵਿਚਲੀ ਵਿਚਾਰਕ ਸਾਂਝ ਦੇ ਅਧਾਰ ਉੱਤੇ ਪ੍ਰੋ. ਸਾਹਿਬ ਸਿੰਘ ਦਾ ਵਿਚਾਰ ਹੈ ਕਿ ਗੁਰੂ ਅੰਗਦ ਪਾਸ ਗੁਰੂ ਨਾਨਕ ਬਾਣੀ ਸੀ। ਗੁਰੂ ਅੰਗਦ ਦੇ 63 ਸਲੋਕਾਂ ਵਿੱਚੋਂ 14 ਵਿੱਚ ਇਹ ਸਾਂਝ ਸਪੱਸ਼ਟ ਰੂਪ ਵਿੱਚ ਵੇਖੀ ਜਾ ਸਕਦੀ ਹੈ।[3] ਇਹ ਤੱਥ ਇਸ ਗੱਲ ਵੱਲ ਵੀ ਸੰਕੇਤ ਹੈ ਕਿ ਸਿੱਖ ਪੰਥ ਵਿੱਚ ਗੁਰਿਆਈ ਨੂੰ ਲੈ ਕੇ ਪੈਦਾ ਹੋਏ ਵਿਰੋਧ ਦਾ ਕਲਾਤਮਕ ਤੇ ਸਿਧਾਂਤਕ ਜਵਾਬ ਸੀ।

ਗੁਰੂ ਅੰਗਦ ਬਾਣੀ ਵਿਚ ਪਰਮਾਤਮਾ ਦੇ ਸੰਕਲਪ ਦਾ ਸੰਖੇਪ ਪਰ ਵਿਸ਼ੇਸ਼ ਉਲੇਖ ਮਿਲਦਾ ਹੈ। ਪ੍ਰਭੂ ਜਗਤ ਦਾ ਮੂਲ ਹੈ। ਉਹੀ ਸਭਕੁਝ ਕਰਨ-ਕਰਾਉਣ ਹਾਰ ਹੈ।[4] ਉਹ ਸਭ ਕੁਝ ਆਪ ਹੀ ਜਾਣਦਾ ਹੈ। ਉਹ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਵੀ ਹੈ ਤੇ ਆਪ ਹੀ ਇਸ ਨੂੰ ਸਿਰੇ ਚਾੜ੍ਹਦਾ ਹੈ।[5] ਪ੍ਰਭੂ ਆਪਣੇ ਹੁਕਮ ਨਾਲ ਜੀਵਾਂ ਨੂੰ ਸਾਜਦਾ ਹੈ ਤੇ ਫੇਰ ਉਹਨਾਂ ਨੂੰ ਹੁਕਮ ਵਿੱਚ ਹੀ ਰੱਖਦਾ ਹੈ ਤੇ ਉਹਨਾਂ ਦੀ ਸੰਭਾਲ ਕਰਦਾ ਹੈ।[6] ਉਸਦਾ ਹੁਕਮ ਮੋੜਿਆ ਨਹੀਂ ਜਾ ਸਕਦਾ। ਬਾਦਸ਼ਾਹ, ਮਲਕ ਤੇ ਫੌਜ ਦੇ ਸਰਦਾਰ ਸਭ ਉਸਦੇ ਹੁਕਮ ਅਨੁਸਾਰ ਹੀ ਚਲਦੇ ਹਨ। ਜੀਵਾਂ ਦੇ ਹੱਥ ਵਿੱਚ ਕੁਝ ਨਹੀਂ ਹੈ। ਜਿਹੋ ਜਿਹਾ ਹੁਕਮ ਹੁੰਦਾ ਹੈ ਉਸਦੀ ਬੰਦੇ ਨੂੰ ਪਾਲਣਾ ਕਰਨੀ ਪੈਂਦੀ ਹੈ।[7] ਸਿੱਖ ਪੰਥ ਵਿਚਲੇ ਪਾੜੇ ਪ੍ਰਤਿ ਗੁਰੂ ਜੀ ਦਾ ਪ੍ਰਤਿਕਰਮ ਹੁਕਮ ਦੇ ਸਿਧਾਂਤ ਦੇ ਰੂਪ ਵਿੱਚ ਵੇਖਣ ਨੂੰ ਆਉਂਦਾ ਹੈ ਜੋ ਬਾਅਦ ਵਿੱਚ ਵੀ ਵੇਖਣ ਨੂੰ ਮਿਲਦਾ ਹੈ । ਸ੍ਰੀ ਚੰਦ ਗੁਰੂ ਨਾਨਕ ਦੇ ਵੱਡੇ ਪੁੱਤਰ ਹੋਣ ਕਰਕੇ ਇਹ ਵਿਰੋਧ ਪ੍ਰਤਿ ਪ੍ਰਤਿਕਰਮ ਬੜੀ ਸੂਝ ਬੂਝ ਦੀ ਮੰਗ ਕਰਦਾ ਸੀ। ਇਹ ਸੰਕਟ ਪ੍ਰਭੂ ਦਾ ਹੁਕਮ ਹੀ ਸੀ। ਉਹ ਸਭ ਕੁਝ ਜਾਣਦਾ ਤੇ ਕਰਦਾ ਹੈ ਤੇ ਸਿਰੇ ਚਾੜ੍ਹਦਾ ਹੈ। ਉਸ ਅੱਗੇ ਤਾਂ ਸਤਿਕਾਰ ਨਾਲ ਅਰਜੋਈ ਹੀ ਕੀਤੀ ਜਾ ਸਕਦੀ ਹੈ।[8] ਗੁਰੂ ਜੀ ਦਾ ਕਰਤਾਰਪੁਰ ਤੋਂ ਖਡੂਰ ਆਉਣਾ ਇਸੇ ਵਿਰੋਧ ਦਾ ਮੁੱਢਲਾ ਪ੍ਰਤਿਕਰਮ ਹੈ। ਸੱਚੇ ਤੇ ਮਾੜੇ ਮਨੁੱਖ ਦੋਹੀਂ ਪਾਸੀ ਪ੍ਰਭੂ ਆਪ ਹੈ। ਉਹ ਆਪ ਹੀ ਨਿਰਣਾ ਕਰਦਾ ਹੈ। ਇਸ ਨੂੰ ਪ੍ਰਭੂ ਦੀ ਰਜ਼ਾ ਹੀ ਸਮਝਣੀ ਚਾਹੀਦੀ ਹੈ।[9]

ਸਿੱਖ ਪੰਥ ਵਿਚਲੇ ਵਿਰੋਧ ਤੇ ਗੁਰੂ ਜੀ ਦੇ ਖਡੂਰ ਆ ਜਾਣ ਦੇ ਨਤੀਜੇ ਵਜੋਂ ਸੰਗਤ ਦੀ ਗਿਣਤੀ ਦਾ ਘੱਟ ਜਾਣਾ ਸੁਭਾਵਿਕ ਸੀ। ਡਾ. ਹਾਂਸ ਦਾ ਵਿਚਾਰ ਹੈ ਕਿ ਗੁਰੂ ਅੰਗਦ ਬਾਣੀ ਦੀ ਘਾਟ ਜਿਥੇ ਇਹ ਦਸਦੀ ਹੈ ਕਿ ਸਿੱਖਾਂ ਦੀ ਗਿਣਤੀ ਘੱਟ ਸੀ, ਉੱਥੇ ਉਹਨਾਂ ਦੀ ਬਾਣੀ ਦੀ ਸੂਤਰੀ ਸ਼ੈਲੀ ਤੋਂ ਪਤਾ ਚਲਦਾ ਹੈ ਕਿ ਉਹਨਾਂ ਵਿੱਚ ਨਵੇਂ ਸਿੱਖ ਨਾਂ ਦੇ ਬਰਾਬਰ ਸਨ।[10] ਉਹਨਾਂ ਅਨੁਸਾਰ ਗੁਰੂ ਜੀ ਨੇ ਸੰਗੀਤਕ ਸ਼ਬਦ ਨਹੀਂ ਲਿਖੇ ਜਿਨ੍ਹਾਂ ਵਿੱਚ ਭਾਵ ਤੇ ਮਨੋਵੇਗ ਬਹੁਤਾ ਹੋਵੇ। ਉਹਨਾਂ ਨੇ ਅਸਟਪਦੀ, ਛੰਤ ਤੇ ਵਾਰਾਂ ਵੀ ਨਹੀਂ ਲਿਖੀਆਂ। ਉਹਨਾਂ ਦੀ ਬਾਣੀ ਵਿੱਚ ਰੂਪਕ ਦੀ ਅਣਹੋਂਦ ਤੋਂ ਪਤਾ ਚਲਦਾ ਹੈ ਖਡੂਰ ਵਿਚਲੀ ਸਿੱਖ ਸੰਗਤ ਦਾ ਬਾਕੀਆਂ ਨਾਲ ਕੋਈ ਸੰਬੰਧ ਨਹੀਂ ਸੀ।[11]

ਅੰਗਦ ਬਾਣੀ ਵਿਚਲੇ ਸੰਕਲਪਾਂ ਨੂੰ ਵੇਖਿਆਂ ਕਈ ਇਤਿਹਾਸਿਕ ਤਥਾਂ ਦੀ ਕਣਸੋ ਸੁਣਾਈ ਦਿੰਦੀ ਹੈ। ਬਾਣੀ ਵਿੱਚ ਪ੍ਰਭੂ ਨੂੰ ਵਣਜਾਰੇ ਦੇ ਬਿੰਬ ਨਾਲ ਪ੍ਰਗਟਾਇਆ ਗਿਆ ਹੈ। ਇਹ ਬਿੰਬ ਬਾਬਾ ਨਾਨਕ ਦੀ ਬਾਣੀ ਵਿੱਚ ਮਿਲਦਾ ਹੈ। ਵਣਜਾਰਾ ਮਾਣਕ ਦੀ ਵਣਜ ਕਰਦਾ ਹੈ।[12] ਉਹ ਪੂਰਾ ਸ਼ਾਹ ਹੈ। ਡਾ. ਹਾਂਸ ਦਾ ਵਿਚਾਰ ਹੈ ਕਿ ਗੁਰੂ ਜੀ ਉਸੇ ਸਮਾਜਿਕ ਸਮੂਹ ਨੂੰ ਸੰਬੋਧਨ ਕਰ ਰਹੇ ਹਨ ਤੇ ਸਿੱਖ ਬ੍ਰਹਮਵਿਦਿਅਕ ਮਾਪਦੰਡਾਂ ਦੀ ਵਰਤੋਂ ਕਰਦਿਆਂ ਬਾਬਾ ਨਾਨਕ ਦੀ ਸਿਧਾਂਤਕ ਵਿਰਾਸਤ ਨੂੰ ਸਖਤੀ ਨਾਲ ਅਪਨਾਉਂਦੇ ਹਨ।[13] ਪ੍ਰਭੂ ਦੇ ਹੁਕਮ ਦਾ ਇਕ ਹੋਰ ਪਾਸਾਰ ਵੀ ਬਾਣੀ ਵਿਚ ਵੇਖਿਆ ਜਾ ਸਕਦਾ ਹੈ। ਪ੍ਰਭੂ ਸੱਚਾ ਹੈ, ਉਸ ਦਾ ਜਗਤ

ਸੱਚਾ ਹੈ। ਉਹ ਇਸ ਜਗਤ ਵਿੱਚ ਵੱਸਦਾ ਹੈ। ਜਿਸ ਨੂੰ ਚਾਹੁੰਦਾ ਹੈ ਆਪਣੇ ਹੁਕਮ ਅਨੁਸਾਰ ਆਪਣੇ ਨਾਲ ਜੋੜਦਾ ਹੈ ਜਾਂ ਨਾਸ਼ ਕਰਦਾ ਹੈ। ਪਤਾ ਨਹੀਂ ਚਲਦਾ ਕਿ ਉਹ ਕਿਸ ਨੂੰ ਸਿੱਧੇ ਰਾਹ ਪਾਉਂਦਾ ਹੈ।[14] ਦਰਅਸਲ ਪ੍ਰਭੂ ਮੇਲ ਤੇ ਮੁਕਤੀ ਦੀ ਗੱਲ ਕਰਨੀ ਸਹੀ ਨਹੀਂ। ਜਿੱਥੇ ਗੁਝੇ ਰੂਪ ਵਿੱਚ ਦੂਜੇ ਦਾਅਵੇਦਾਰ ਤੋਂ ਸਿੱਖਾਂ ਨੂੰ ਸੁਚੇਤ ਕਰਨਾ ਹੈ, ਉੱਥੇ ਅਸਿੱਧੇ ਢੰਗ ਨਾਲ ਨਵੇਂ ਪੈਰੋਕਾਰਾਂ ਨੂੰ ਇਹ ਦੱਸਣਾ ਹੈ ਕਿ ਜਿਸ ਤੇ ਪ੍ਰਭੂ ਕਿਰਪਾ ਕਰਦਾ ਹੈ ਉਸ ਨੂੰ ਗੁਰੂ ਸ਼ਬਦ ਨਾਲ ਮਿਲਾ ਦੇਂਦਾ ਹੈ।[15] ਸਪੱਸ਼ਟ ਹੈ ਕਿ ਇਹ ਸਥਿਤੀ ਬਾਅਦ ਦੀ ਹੈ। ਗੁਰੂ ਅੰਗਦ ਦਾ ਇਹ ਕਹਿਣਾ ਕਿ ਇਹ ਸਮਝ ਗੁਰੂ ਤੋਂ ਪੈਂਦੀ ਹੈ ਕਿ ਜਪ ਤਪ ਆਦਿ ਤਾਂ ਵਿਅਰਥ ਧਾਰਮਿਕ ਕਰਮ ਹਨ, ਇਸ ਦ੍ਰਿਸ਼ਟੀ ਤੋਂ ਅਹਿਮ ਹੈ।[16] ਇਹ ਗੱਲ ਨਵਿਆਂ ਪੈਰੋਕਾਰਾਂ ਲਈ ਸੰਭਵ ਹੈ।

ਬਾਬਾ ਨਾਨਕ ਦੀ ਸਿਧਾਂਤਕ ਵਿਰਾਸਤ ਨੂੰ ਅਗਾਂਹ ਤੋਰਨ ਦੇ ਸੰਕੇਤ ਅੰਗਦ-ਬਾਣੀ ਵਿੱਚ ਮਿਲਦੇ ਹਨ। ਬਾਬਾ ਨਾਨਕ ਜਿੱਥੇ ਮਨੁੱਖ ਨੂੰ ਬੁਥ ਸਮਝਦੇ ਹਨ, ਉੱਥੇ ਗੁਰੂ ਅੰਗਦ ਕਾਇਆ ਨੂੰ ਪਿੰਜਰ। ਜਿਸ ਸਰੀਰ ਵਿੱਚ ਪ੍ਰਭੂ ਪ੍ਰੇਮ ਦੀ ਖਿੱਚ ਨਹੀਂ ਉਹ ਵਿਅਰਥ ਹੈ। ਉਸ ਨੂੰ ਸਾੜ ਦੇਣਾ ਚਾਹੀਦਾ ਹੈ।[17] ਅਜਿਹੇ ਮਨੁੱਖ ਪੂਰਨ ਨਹੀਂ। ਉਹ ਅੰਨ੍ਹੇ ਹਨ, ਪਰ ਰਤਨਾਂ ਦੀ ਪਰਖ ਦਾ ਦਾਅਵਾ ਕਰਦੇ ਹਨ। ਗੁਰੂ ਜੀ ਅਨੁਸਾਰ ਅੰਨ੍ਹੇ ਤੋਂ ਭਾਵ ਉਹ ਮਨੁੱਖ ਨਹੀਂ ਜਿਸ ਦੀਆਂ ਅੱਖਾਂ ਵਿੱਚ ਜੋਤਿ ਨਹੀਂ, ਸਗੋਂ ਅੰਨ੍ਹੇ ਉਹ ਹਨ ਜੋ ਪ੍ਰਭੂ ਤੋਂ ਖੁੰਝੇ ਹੋਏ ਹਨ। ਪ੍ਰਭੂ ਹੀ ਉਹਨਾਂ ਨੂੰ ਅੰਨ੍ਹਾਂ ਬਣਾਉਂਦਾ ਹੈ ਤੇ ਉਹੋ ਹੀ ਸੁਜਾਖਾ ਕਰ ਸਕਦਾ ਹੈ।[18] ਇਸ ਵਿਚਾਰ ਨੂੰ ਕਲਿਜੁਗ ਦੇ ਸੰਕਲਪ ਦਾ ਮੁੜ-ਉੱਲੇਖ ਕਿਹਾ ਜਾ ਸਕਦਾ ਹੈ। ਕਲਿਜੁਗ ਬਾਰੇ ਪ੍ਰੋ. ਸਾਹਿਬ ਸਿੰਘ ਲਿਖਦੇ ਹਨ 'ਕਲਿਜੁਗ ਕਿਸੇ ਖਾਸ ਸਮੇਂ ਦਾ ਨਾਮ ਨਹੀਂ ਹੈ। ਜਿੱਥੇ ਗਰੀਬਾਂ ਦੀ ਗਰੀਬੀ 'ਤੇ ਹਾਸਾ ਉਡਾਇਆ ਜਾਂਦਾ ਹੈ, ਜਿੱਥੇ ਚੋਰ-ਉਚੱਕਾ ਚੌਧਰੀ ਹੋਵੇ, ਗੁੰਡੀ ਰਨ ਪ੍ਰਧਾਨ ਹੋਵੇ ਉਥੇ ਕਲਿਜੁਗ ਦਾ ਪਹਿਰਾ ਸਮਝੋ।'[19] ਗੁਰੂ ਅੰਗਦ ਜੀ ਕਹਿੰਦੇ ਹਨ ਕਿ ਕੰਗਾਲ ਨੂੰ ਬਾਦਸ਼ਾਹ, ਮੂਰਖ ਨੂੰ ਪੰਡਿਤ, ਅੰਨ੍ਹੇ ਨੂੰ ਪਾਰਖੂ ਕਹਿਣਾ ਠੀਕ ਨਹੀਂ। ਮਨੁੱਖ ਦੀ ਅਮੀਰੀ, ਵਿਦਵਤਾ, ਸੁਜਾਖੇਪਨ ਦਾ ਆਧਾਰ ਵੱਖਰਾ ਹੈ ਜੋ ਗੁਰੂ-ਗਿਆਨ ਤੋਂ ਪ੍ਰਾਪਤ ਹੁੰਦਾ ਹੈ। ਸਪੱਸ਼ਟ ਹੈ ਕਿ ਜਿੱਥੇ ਤਤਕਾਲੀ ਸਿੱਖ ਨਿਤਾਣੇ ਸਨ ਕਿਉਂਕਿ ਸੱਚੇ ਗੁਰੂ ਤੋਂ ਪ੍ਰਾਪਤ ਅਧਿਆਤਮਕ ਅਮੀਰੀ ਉੱਤੇ ਜੋਰ ਦਿੱਤਾ ਗਿਆ ਹੈ। ਦਰਅਸਲ ਕਲਿਜੁਗ ਵਿੱਚ ਨਿਤਾਣੇ ਮਨੁੱਖਾਂ ਦੇ ਦੁੱਖਾਂ ਦਾ ਹੱਲ ਸਿੱਖ ਧਰਮ ਵਿੱਚ ਹੀ ਹੈ।

ਗੁਰੂ ਅੰਗਦ ਨੇ ਕਈ ਸੰਕਲਪਾਂ ਨੂੰ ਸੰਸਥਾਗਤ ਰੂਪ ਵਿੱਚ ਵਿਕਸਿਤ ਵੀ ਕੀਤਾ ਹੈ। ਭਾਗਾਂ ਵਾਲੇ ਮਨੁੱਖ ਨੂੰ ਗੁਰੂ ਪੀਰ ਧਾਰ ਕੇ ਅਥਾਹ ਗੁਣ ਵਾਲੇ ਪਰਮਾਤਮਾ ਨੂੰ ਭਾਲਦੇ ਹਨ।[20] ਇਸੇ ਤਰ੍ਹਾਂ ਪੂਰੇ ਬੋਲ ਵਾਲਾ ਪੂਰਾ ਗੁਰੂ ਪੂਰੇ ਭਾਗਾਂ ਨਾਲ ਮਨੁੱਖ ਨੂੰ ਪੂਰਾ ਬਣਾ ਦਿੰਦਾ ਹੈ।[21] ਇੱਥੇ ਪੂਰੇ ਭਾਗਾਂ ਵਾਲੇ ਵਿਚਲੇ ਪੂਰੇ ਘੱਟ ਗਿਣਤੀ ਦਾ ਸੂਚਕ ਹੈ ਤੇ ਪੂਰਾ ਗੁਰੂ ਵਿਚਲਾ ਪੂਰਾ ਗੁਰੂ ਨਾਨਕ ਦੇ ਪੰਥ ਦਾ ਸੂਚਕ ਹੈ। ਗੁਰੂ ਮਨ ਦੇ ਕੋਠੇ ਦੀ ਕੁੰਜੀ ਹੈ ਜਿਸ ਦੇ ਬਗੈਰ ਮਨ ਦਾ ਬੂਹਾ ਨਹੀਂ ਖੁਲ੍ਹਦਾ। ਇਹ ਕੁੰਜੀ ਕਿਸੇ ਹੋਰ ਦੇ ਹੱਥ ਵਿੱਚ ਨਹੀਂ ਹੈ।[22] ਸਪੱਸ਼ਟ ਹੈ ਕਿ ਜਿੱਥੇ ਨਵੇਂ ਸਿੱਖ ਪੈਰੋਕਾਰਾਂ ਦੇ ਸੰਗਤ ਵਿੱਚ ਆਉਣ ਦਾ ਸੰਕੇਤ ਮਿਲਦਾ ਹੈ, ਉੱਥੇ ਸਿੱਖ ਪੰਥ ਦੀ ਜਾਇਜ਼ ਪਹਿਚਾਣ ਨੂੰ ਬਲ ਵੀ ਦਿੱਤਾ ਗਿਆ ਹੈ। ਕੁਝ ਉਲੇਖ ਇਸੇ ਪਹਿਚਾਣ ਨੂੰ ਸੰਸਥਾਗਤ ਰੂਪ ਦੇਣ ਦਾ ਯਤਨ ਨਜ਼ਰ ਆਉਂਦਾ ਹੈ ਜਿਵੇਂ 'ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰ' ਵਿੱਚ ਜਾਪਦਾ ਹੈ ਕਿ ਨਾਨਕ ਸ਼ਬਦ ਛਾਪ ਵਾਂਗ ਨਹੀਂ ਵਰਤਿਆ ਗਿਆ ਕਿਉਂਕਿ ਇਹ ਸ਼ਬਦ ਦੇ

ਵਿੱਚ ਆਇਆ ਹੈ ਤੇ ਅੰਤ ਵਿੱਚ ਨਾਨਕ ਛਾਪ ਵੀ ਆਉਂਦੀ ਹੈ। ਇਥੇ ਅਰਥ ਬਣਿਆ ਕਿ ਉਹ ਮਨੁੱਖ ਪ੍ਰਸੰਸਾ ਯੋਗ ਹਨ ਜੋ ਨਾਨਕ ਨੂੰ ਗੁਰ ਪੀਰ ਮੰਨਦੇ ਹਨ।[23] ਭਾਵ ਗੁਰੂ ਨਾਨਕ ਦੇ ਜੀਵਨ ਸਮੇਂ ਵਿੱਚ ਹੀ ਬਾਣੀ ਨਿਤਨੇਮ ਦਾ ਹਿੱਸਾ ਬਣ ਗਈ ਸੀ, ਪਰ ਗੁਰੂ ਅੰਗਦ ਵਲੋਂ ਇਸ ਉਤੇ ਵਿਸ਼ੇਸ਼ ਬਲ ਦੇਣਾ ਨਵੇਂ ਸਿੱਖਾਂ ਲਈ ਜ਼ਰੂਰੀ ਸੀ। ਗੁਰਬਾਣੀ ਨੂੰ ਜਿੱਥੇ ਕਈ ਥਾਵਾਂ ਉੱਤੇ 'ਗੁਰ' ਤੇ 'ਰਤਨ' ਦੇ ਪ੍ਰਤੀਕ ਨਾਲ ਪ੍ਰਗਟਾਇਆ ਗਿਆ ਹੈ ਉਥੇ ਇਹ 'ਗੁਰੂ ਕਾ ਸ਼ਬਦ' ਹੈ।[24] ਗੁਰਬਾਣੀ ਅੰਮ੍ਰਿਤ ਹੈ ਹੋਰ ਕੋਈ ਅੰਮ੍ਰਿਤ ਨਹੀਂ। ਜੋ ਬਾਣੀ ਗੁਰੂ ਨੇ ਉਚਾਰੀ ਹੈ ਉਸਦੇ ਡੂੰਘੇ ਅਰਥ ਗੁਰੂ ਨੇ ਹੀ ਸਮਝਾਉਣੇ ਹਨ। ਇਹ ਬਾਣੀ ਨਾਮ-ਅੰਮ੍ਰਿਤ ਨਾਲ ਭਰੀ ਹੈ।[25] ਜਿੱਥੇ ਨਾਨਕ ਬਾਣੀ ਦੇ ਡੂੰਘੇ ਅਰਥਾਂ ਨੂੰ ਗੁਰੂ ਦਵਾਰਾ ਉਸਨੂੰ ਸਮਝਣ ਦੀ ਗੱਲ ਕੀਤੀ ਗਈ ਹੈ ਉੱਥੇ ਖਡੂਰ ਵਿਚ ਨਵੇਂ ਪੈਰੋਕਾਰਾਂ ਨੂੰ ਸਿੱਖ ਸੰਗਤ ਵਿਚ ਸ਼ਾਮਿਲ ਕਰਨ ਦੇ ਯਤਨ ਵੀ ਕੀਤੇ ਜਾਣ ਦਾ ਸੰਕੇਤ ਹੈ।

ਉਪਰੋਕਤ ਅੰਤਰ-ਦ੍ਰਿਸ਼ਟੀਆਂ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਣ ਲਈ ਬਾਣੀ ਵਿੱਚ ਮਿਲਦੇ ਵਿਕੋਲਿਤਰੇ ਮਨਮੁਖ ਗੁਰਮੁਖ ਦੇ ਉੱਲੇਖਾਂ ਨੂੰ ਸਹੀ ਪਰਿਪੇਖ ਵਿੱਚ ਸਮਝਣ ਦੀ ਲੋੜ ਹੈ। ਸੱਚਾ ਸੇਵਕ ਉਹ ਹੈ ਜੋ ਆਪਣੇ ਮਾਲਕ ਨਾਲ ਇੱਕ ਰੂਪ ਹੋ ਜਾਂਦਾ ਹੈ। ਉਹ ਸੇਵਾ ਨਿਸਫਲ ਹੈ ਜਿਸ ਨਾਲ ਮਾਲਕ ਉਸਦੇ ਡਰ ਨੂੰ ਦੂਰ ਨਾ ਕਰ ਸਕੇ।[26] ਇਸ ਸਿਲਸਿਲੇ ਵਿੱਚ ਚਾਕਰੀ ਦਾ ਪ੍ਰਤੀਕ ਅਹਿਮ ਹੈ। ਚਾਕਰ ਹੰਕਾਰ ਤੇ ਵਿਵਾਦ ਦੀਆਂ ਗੱਲਾਂ ਕਰੇ ਤਾਂ ਮਾਲਕ ਦੀ ਖੁਸ਼ੀ ਹਾਸਲ ਨਹੀਂ ਹੁੰਦੀ। ਆਪਾ ਗਵਾ ਕੇ ਮਾਨ ਪ੍ਰਾਪਤ ਹੁੰਦਾ ਹੈ।[27] ਦੂਜੇ ਪਾਸੇ ਕੁਝ ਸਿੱਖ ਐਸੇ ਵੀ ਹਨ ਜੋ ਸਿਰ ਨਿਵਾਉਂਦੇ ਹਨ ਤੇ ਇਤਰਾਜ ਵੀ ਕਰਦੇ ਹਨ। ਇਹਨਾਂ ਦੋਨਾਂ ਝੂਠੀਆਂ ਗੱਲਾਂ ਵਿਚੋਂ ਕੋਈ ਵੀ ਕਬੂਲ ਨਹੀਂ ਹੁੰਦੀ।[28] ਚਾਕਰ ਵਾਂਗ ਆਸ਼ਕ ਦਾ ਪ੍ਰਤੀਕ ਵੀ ਉਹਨਾਂ ਲੋਕਾਂ ਲਈ ਵਰਤਿਆ ਗਿਆ ਹੈ ਜੋ ਕਹਾਉਂਦੇ ਤਾਂ ਸਿੱਖ ਹਨ, ਪਰ ਸੇਵਕੀ ਹੋਰ ਦੀ ਕਰਦੇ ਹਨ। ਕਿਸੇ ਹੋਰ ਨਾਲ ਚਿਤ ਲਾ ਲੈਣਾ ਸੱਚੀ ਆਸ਼ਕੀ ਨਹੀਂ। ਉਹੀ ਆਸ਼ਕ ਸੱਚਾ ਹੈ ਜੋ ਪ੍ਰਭੂ ਦੀ ਯਾਦ ਵਿੱਚ ਲੀਨ ਰਹਿੰਦਾ ਹੈ।[29] ਦਰਅਸਲ ਇਹ ਤੱਥ ਉਸ ਸਮੇਂ ਦੀ ਮੁੱਢਲੀ ਸਿੱਖ ਸੰਗਤ ਦੀ ਤਰਲ ਸਥਿਤੀ ਵੱਲ ਹੀ ਸੰਕੇਤ ਹੈ। ਜਿਥੇ ਆਰੰਭ ਵਿੱਚ ਇਸ ਪ੍ਰਤਿ ਪ੍ਰਤਿਕਰਮ ਹੁਕਮ ਮੰਨਣ ਵਾਲਾ ਸੀ, ਉਥੇ ਬਾਅਦ ਵਿੱਚ ਪ੍ਰਤਿਕਰਮ ਤਿੱਖਾ ਹੋਣ ਦੇ ਸੰਕੇਤ ਵੀ ਮਿਲਦੇ ਹਨ। ਜਾਪਦਾ ਹੈ ਕਿ ਸਿੱਖ ਸੰਗਤ ਵਿਚਲੀ ਚੁਣੌਤੀ ਕਾਫੀ ਤਿੱਖੀ ਹੋ ਗਈ ਸੀ। ਮਨੁੱਖ ਜ਼ਹਿਰ ਬੀਜ ਕੇ ਅੰਮ੍ਰਿਤ ਨਹੀਂ ਮੰਗ ਸਕਦਾ।[30] ਧੋਖੇ ਦਾ ਕੰਮ ਕੀਤਿਆਂ ਧੋਖਾ ਹੀ ਹੁੰਦਾ ਹੈ।[31] ਸਿੱਖ ਸੰਗਤ ਵਿਚਲੇ ਵਿਰੋਧ ਦੇ ਸੰਕਟ ਦਾ ਵੀ ਸੰਕੇਤ ਬਾਣੀ 'ਚੋਂ ਮਿਲ ਜਾਂਦਾ ਹੈ। ਜੋ ਮਨੁੱਖ ਆਪਣੇ ਆਪੇ ਨੂੰ ਜਾਣਦਾ ਹੈ, ਲੱਬਾਂ ਦੇ ਆਸਰੇ ਨਹੀਂ ਤੁਰਦਾ ਤੇ ਸੱਚ ਵਿੱਚ ਟਿਕਿਆ ਰਹਿੰਦਾ ਹੈ, ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ। ਜੋ ਆਕਾਸ਼ ਵੱਲ ਤੀਰ ਮਾਰਦਾ ਹੈ ਉਹ ਆਪ ਹੀ ਵਿੰਨ੍ਹਿਆ ਜਾਂਦਾ ਹੈ।[32] ਜੇ ਗੁਰਮੁਖ ਨਾਲ ਮਨਮੁਖ ਅੜਦਾ ਹੈ ਤਾਂ ਉਹ ਆਪ ਹੀ ਡੁੱਬਦਾ ਹੈ।[33] ਇਸ ਤਰਲ ਸਥਿਤੀ ਪ੍ਰਤਿ ਗੁਰੂ ਜੀ ਦਾ ਆਰੰਭਿਕ ਰੱਵਈਆਂ ਭਾਣੇ ਨੂੰ ਮੰਨਣ ਵਾਲਾ ਹੈ, ਪਰ ਬਾਅਦ ਵਿੱਚ ਵਿਰੋਧ ਦੀ ਸੁਰ ਵੀ ਬਾਣੀ ਵਿੱਚ ਵੇਖਣ ਨੂੰ ਮਿਲਦੀ ਹੈ ਜਿਸ ਨੂੰ ਇਆਣੇ ਦੇ ਪ੍ਰਤੀਕ ਨਾਲ ਪੇਸ਼ ਕੀਤਾ ਗਿਆ ਹੈ। ਉਹ ਕਹਿੰਦੇ ਹਨ ਕਿ ਨਿਆਣੇ ਨਾਲ ਦੋਸਤੀ ਕਦੀ ਰਾਸ ਨਹੀਂ ਆਉਂਦੀ।[34] ਨਿਆਣੇ ਦਾ ਕੀਤਾ ਹੋਇਆ ਕੰਮ ਕਦੀ ਸਿਰੇ ਨਹੀਂ ਚੜ੍ਹਦਾ। ਜੇ ਉਹ ਕਦੇ ਮਾੜਾ ਮੋਟਾ ਕੰਮ ਕਰ ਵੀ ਲਏ ਤਾਂ ਵੀ ਦੂਜੇ ਕੰਮ ਨੂੰ ਵਿਗਾੜ ਦੇਵੇਗਾ। ਨਿਆਣੇ ਤੇ ਵੱਡੇ ਨਾਲ ਦੋਸਤੀ ਪਾਣੀ

ਵਿੱਚ ਲੀਕ ਹੈ।[35] ਆਲੋਚਨਾ ਦੀ ਸੁਰ ਜਿੱਥੇ ਸਿੱਖ-ਸੰਗਤ ਦੇ ਵਿਕਾਸ ਦਾ ਪ੍ਰਤੀਕ ਹੈ, ਉਥੇ ਪੈਰੋਕਾਰਾਂ ਨੂੰ ਅਨੁਸ਼ਾਸਨ ਵਿੱਚ ਰੱਖਣ ਦਾ ਯਤਨ ਵੀ ਹੈ।

ਗੁਰੂ ਅੰਗਦ ਬਾਣੀ ਜਿੱਥੇ ਗੁਰੂ ਤੇ ਸਿੱਖ ਸੰਗਤ ਸਾਹਮਣੇ ਆਈਆਂ ਚੁਣੌਤੀਆਂ ਨੂੰ ਦਰਸਾਉਂਦੀ ਹੈ, ਉੱਥੇ ਆਪਣੀ ਸਥਿਤੀ ਨੂੰ ਮਜ਼ਬੂਤ ਕਰਨ ਲਈ ਵਰਤੇ ਗਏ ਉਪਾਅ ਵੱਲ ਵੀ ਸੰਕੇਤ ਕਰਦੀ ਹੈ। ਵਿਰੋਧ ਕਾਰਨ ਜੋ ਸਿੱਖ ਸੰਗਤ ਵਿੱਚ ਘੱਟ ਗਿਣਤੀ ਤੇ ਅਲਗਾਉ ਦੀ ਸਥਿਤੀ ਆ ਗਈ ਸੀ ਉਹ ਲਗਭਗ ਬਣੀ ਰਹੀ। ਸਿੱਖ ਲਹਿਰ ਵਿਚਲੀ ਤਰਲਤਾ ਦੀ ਸਥਿਤੀ ਨੂੰ ਨਾਨਕ ਪਰੰਪਰਾ ਤੇ ਗੁਰੂ ਨਾਨਕ ਦੇ ਸ਼ਬਦਾਂ ਦੇ ਗੁਰੂ ਅੰਗਦ ਵਲੋਂ ਮੁੜ-ਪ੍ਰਤਿਪਾਦਨ ਤੇ ਦ੍ਰਿੜ੍ਹਤਾ ਨਾਲ ਲਾਗੂ ਕਰਨਾ ਸਿੱਖ ਪੰਥ ਦੇ ਵਿਕਾਸ ਕਰਨ ਦਾ ਯਤਨ ਹੈ। ਪਿਛਲੇਰੇ ਸਮੇਂ ਵਿੱਚ ਇਹਨਾਂ ਕੋਸ਼ਿਸ਼ਾਂ ਦੇ ਨਤੀਜੇ ਵਜੋਂ ਸਿੱਖ ਪੰਥ ਦੀ ਪਹਿਲਾਂ ਨਾਲੋਂ ਚੰਗੀ ਹਾਲਤ ਹੋਈ। ਇਸ ਸਿਲਸਿਲੇ ਵਿੱਚ ਸਿੱਖ ਪੰਥ ਦਾ ਸੰਸਥਾਗਤ ਵਿਕਾਸ ਵੀ ਵੇਖਣ ਨੂੰ ਮਿਲਦਾ ਹੈ। ਗੁਰੂ ਅੰਗਦ ਬਾਣੀ ਵਿੱਚ ਬਾਬਾ ਫਰੀਦ ਦੀ ਬਾਣੀ ਦਾ ਪ੍ਰਭਾਵ ਸਿੱਖ ਪਰੰਪਰਾ ਦੇ ਅੰਤਰਮਤ ਪ੍ਰੰਪਰਾ ਦੇ ਰੂਪ ਵਿੱਚ ਵਿਕਸਿਤ ਹੋਣ ਦਾ ਵੀ ਸੰਕੇਤ ਮਿਲਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. J. S. Grewal, *Guru Nanak in History*, Punjab University, Chandigarh 1969, P. 290.
2. Surjit Hans, ***A Reconstruction of Sikh History from Sikh Literture,*** ABS Publications Jalandhar 1988, P. 42.
3. ਸਾਹਿਬ ਸਿੰਘ (ਪ੍ਰੋ.), ਸਲੋਕ ਗੁਰੂ ਅੰਗਦ ਸਾਹਿਬ ਸਟੀਕ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2004, ਪੰਨੇ 30-40.
4. ਗੁਰੂ ਗ੍ਰੰਥ ਸਾਹਿਬ, ਪੰਨਾ 148 :

   *ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥*
   *ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥*

   (ਮਾਝ ਕੀ ਵਾਰ ਮ: 1, ਸਲੋਕ 1, ਪਉੜੀ 23 )
5. ਉਹੀ, ਪੰਨਾ 1093 :

   *ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
   *ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥*

   (ਮਾਰੂ ਵਾਰ ਮ: 3, ਸਲੋਕ 1, ਪਉੜੀ 20)
6. ਉਹੀ, ਪੰਨਾ 1243 :

   *ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥*
   *ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥*

   (ਸਾਰੰਗ ਕੀ ਵਾਰ ਮ: 4, ਸਲੋਕ 1, ਪਉੜੀ 16)
7. ਉਹੀ, ਪੰਨਾ 1239 :

*ਜਿਨੁ ਚੀਰੀ ਚਲਣਾ ਹਥਿ ਤਿਨ੍ ਕਿਛੁ ਨਾਹਿ॥*
*ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥*

(ਸਾਰੰਗ ਕੀ ਵਾਰ ਮ: 4, ਸਲੋਕ 1, ਪਉੜੀ 5)

8. ਉਹੀ, ਪੰਨਾ 1093
9. ਉਹੀ, ਪੰਨਾ 148

*ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥*
*ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥*

(ਮਾਝ ਕੀ ਵਾਰ ਮ: 1, ਸਲੋਕ 1, ਪਉੜੀ 22)

10. Surjit Hans, Opcit, P. 46.
11. I bid, P. 47.
12. ਗੁਰੂ ਗ੍ਰੰਥ ਸਹਿਬ, ਪੰਨਾ 954 :

*ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ॥*
*ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥*

(ਰਾਮਕਲੀ ਕੀ ਵਾਰ ਮ: 3, ਸਲੋਕ 2, ਪਉੜੀ 15)

13. Surjit Hans, Opait, P. 44.
14. ਗੁਰੂ ਗ੍ਰੰਥ ਸਾਹਿਬ, ਪੰਨਾ 463 :

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*
*ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥*

(ਆਸਾ ਕੀ ਵਾਰ ਮ: 1, ਸਲੋਕ 1, ਪਉੜੀ 2)

15. ਉਹੀ, ਪੰਨਾ 466 :

*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥*

(ਆਸਾ ਕੀ ਵਾਰ ਮ: 1, ਸਲੋਕ 2, ਪਉੜੀ 7)

16. ਉਹੀ, 954 :

*ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥*
*ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥*

(ਰਾਮਕਲੀ ਕੀ ਵਾਰ ਮ: 3, ਸਲੋਕ 2, ਪਉੜੀ 14)

17. ਉਹੀ, 89 :

*ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥*

(ਸਿਰੀ ਰਾਗ ਕੀ ਵਾਰ ਮ: 4, ਸਲੋਕ 1, ਪਉੜੀ 15)

18. ਉਹੀ, ਪੰਨੇ 91-95.
19. ਸਾਹਿਬ ਸਿੰਘ (ਪ੍ਰੋ.), ਸਲੋਕ ਗੁਰੂ ਅੰਗਦ ਸਾਹਿਬ ਸਟੀਕ, ਪੰਨਾ 116
20. ਗੁਰੂ ਗ੍ਰੰਥ ਸਾਹਿਬ, ਪੰਨਾ 146 :

*ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥*

(ਮਾਝ ਕੀ ਵਾਰ ਮ: 1, ਸਲੋਕ 1, ਪਉੜੀ 18)

21. ਉਹੀ, ਪੰਨਾ 146 :

*ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ॥*
*ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ॥*

(ਮਾਝ ਕੀ ਵਾਰ ਮ: 1, ਸਲੋਕ 2, ਪਉੜੀ 17)

22 ਉਹੀ, ਪੰਨਾ 1237 :

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ*
*ਅਵਰ ਨ ਕੁੰਜੀ ਹਥਿ॥*

(ਸਾਰੰਗ ਕੀ ਵਾਰ ਮ: 4, ਸਲੋਕ 1, ਪਉੜੀ 1)

23. ਉਹੀ, ਪੰਨਾ 146.

24. ਉਹੀ, ਪੰਨਾ 954.

25. ਉਹੀ, ਪੰਨਾ 1243 :

*ਅੰਮ੍ਰਿਤ ਬਾਣੀ ਤਤੁ ਵਖਾਣੀ*
*ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ*
*ਸੁਰਤੀ ਕਰਮਿ ਧਿਆਈ॥*

(ਸਾਰੰਗ ਕੀ ਵਾਰ ਮ: 4, ਸਲੋਕ 3, ਪਉੜੀ 16)

26. ਉਹੀ, ਪੰਨਾ 475

*ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥*
*ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥*

(ਆਸਾ ਦੀ ਵਾਰ ਮ: 1, ਸਲੋਕ 2, ਪਉੜੀ 23)

27. ਉਹੀ, ਪੰਨਾ 474

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥*

(ਆਸਾ ਦੀ ਵਾਰ ਮ: 1, ਸਲੋਕ 1, ਪਉੜੀ 22)

28. ਉਹੀ, ਪੰਨਾ 474

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥*

(ਆਸਾ ਦੀ ਵਾਰ ਮ: 1, ਸਲੋਕ 2, ਪਉੜੀ 21)

29. ਉਹੀ, ਪੰਨਾ 474

(ਸਾਰੰਗ ਕੀ ਵਾਰ ਮ: 4, ਸਲੋਕ 1, ਪਉੜੀ 16)

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*
*ਨਾਨਕ ਆਸਕੁ ਕਾਢੀਐ ਸਦ ਹੀ ਰਹੈ ਸਮਾਇ॥*

(ਆਸਾ ਦੀ ਵਾਰ ਮ: 1, ਸਲੋਕ 1, ਪਉੜੀ 21)

30. ਉਹੀ, ਪੰਨਾ 474

*ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥*
*ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥*

(ਆਸਾ ਦੀ ਵਾਰ ਮ: 1, ਸਲੋਕ 2, ਪਉੜੀ 22)

31. ਉਹੀ, ਪੰਨਾ 474

*ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥*

(ਆਸਾ ਦੀ ਵਾਰ ਮ: 1, ਸਲੋਕ 3, ਪਉੜੀ 22)

32. ਉਹੀ, ਪੰਨਾ 148

*ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥*
*ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ॥*
*ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ॥*
*ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ॥*

(ਮਾਝ ਕੀ ਵਾਰ ਮ: 1, ਸਲੋਕ 2, ਪਉੜੀ 22)

33. ਉਹੀ, ਪੰਨਾ 148

*ਗੁਰਮੁਖ ਸਿਉ ਮਨਮੁਖ ਅੜੈ ਡੁਬੈ ਹਕਿ ਨਿਆਇ॥*
*ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥*

(ਮਾਝ ਕੀ ਵਾਰ ਮ: 1, ਸਲੋਕ 1, ਪਉੜੀ 22)

34. ਉਹੀ, ਪੰਨਾ 474.
35. ਉਹੀ.